ਅੰਤਰ-ਭਾਰਤੀ ਪੁਸਤਕਮਾਲਾ

# ਵਨਹੰਸੀ

ਅਤੇ

# ਸਵੇਤਪਦਮਾ

(ਦੋ ਉੜੀਆ ਨਾਟਕ)

# ਵਨਹੰਸੀ
# ਅਤੇ
# ਸਵੇਤਪਦਮਾ

ਮਨੋਰੰਜਨ ਦਾਸ
ਪ੍ਰਾਣਬੰਧੂਕਰ

ਪੰਜਾਬੀ ਅਨੁਵਾਦ
ਅਜੀਤ ਸਿੰਘ ਕੱਕੜ



ਨੈਸ਼ਨਲ ਬੁਕ ਟਰੱਸਟ, ਇੰਡੀਆ, ਨਵੀਂ ਦਿੱਲੀ

# ਭੂਮਿਕਾ

ਸਾਡੇ ਦੇਸ਼ ਦੇ ਕਿਸੇ ਵੀ ਪ੍ਰਾਂਤ ਦੀ ਭਾਸ਼ਾ ਦੇ ਨਾਟ-ਸਾਹਿਤ ਤੇ ਵਿਚਾਰ ਕਰਦੇ ਸਮੇਂ ਉਸ ਦੇ ਇਤਿਹਾਸ ਵਿਚ ਦੋ ਧਾਰਾਵਾਂ ਸਾਫ਼ ਦਿਸ ਪੈਂਦੀਆਂ ਹਨ—ਇਕ ਲੋਕ-ਨਾਟ ਅਤੇ ਦੂਜੀ ਸਾਹਿਤਕ ਨਾਟ-ਕਲਾ। ਦੂਜੇ ਸ਼ਬਦਾਂ ਵਿਚ ਇਨ੍ਹਾਂ ਨੂੰ ਹੀ ਪੇਂਡੂ ਅਤੇ ਸ਼ਹਿਰੀ ਧਾਰਾਵਾਂ ਵੀ ਕਿਹਾ ਜਾਂਦਾ ਹੈ।

ਲੋਕ-ਨਾਟ ਧਾਰਾ ਵਧੇਰੇ ਪੁਰਾਣੀ ਹੈ ਅਤੇ ਪ੍ਰਮੁੱਖ ਵੀ ਕਿਉਂਕਿ ਲੋਕਾਂ ਦੇ ਮਨੋਰੰਜਨ ਲਈ ਇਹ ਧਾਰਾ ਆਪਣੇ ਆਪ ਹੀ ਚਲਦੀ ਰਹਿੰਦੀ ਹੈ। ਇਸ ਵਿਚ ਗੀਤ, ਨਿਰਤ, ਅਭਿਨੈ, ਰੀਤੀਬੱਧਤਾ ਅਤੇ ਰੀਤੀ ਮੁਕਤਤਾ ਰਹਿੰਦੀ ਹੈ। ਇਸੇ ਲਈ ਇਹ ਧਾਰਾ ਪ੍ਰਾਣਵਾਨ ਅਤੇ ਸਦੀਵੀ ਹੈ। ਫਿਰ ਵੀ ਯੁਗਾਂ ਤੋਂ ਇਹ ਲਿਖੀ ਨਹੀਂ ਗਈ ਅਤੇ ਨਾ ਹੀ ਇਸ ਦਾ ਵਰਨਣ ਕੀਤਾ ਗਿਆ ਹੈ। ਸਾਹਿਤ ਦੇ ਇਤਿਹਾਸ ਵਿਚ ਨਾਗਰ-ਨਾਟਕ ਸਾਹਿਤ ਦੀ ਤਰ੍ਹਾਂ ਇਸ ਦੇ ਪ੍ਰਮਾਣ ਓਨੇ ਜ਼ਿਆਦਾ ਨਹੀਂ ਮਿਲਦੇ। ਪਰ ਇਹ ਉਤਸੁਕਤਾ ਪੂਰਣ ਮਨੋਰੰਜਨ ਸਾਡੇ ਪੁਰਾਣੇ ਸਾਹਿਤ ਵਿਚ ਆਪਣੇ ਸੰਕੇਤ ਅਤੇ ਸੂਚਨਾਵਾਂ ਹਮੇਸ਼ਾਂ ਤੋਂ ਦਿੰਦਾ ਆਇਆ ਹੈ।

ਸਮੇਂ ਦੇ ਨਾਲ-ਨਾਲ ਇਹੀ ਉਤਸੁਕਤਾ-ਪੂਰਣ ਨਾਟ, ਨਿਰਤ, ਗੀਤ ਆਦਿ ਨੇ ਦੇਸ਼-ਕਾਲ ਪਾਤਰ ਅਤੇ ਸਮਾਜ ਭੇਦ ਦੇ ਕਾਰਨ ਕਠਪੁਤਲੀ ਨਾਚ, ਲੀਲਾ, ਰਾਸ, ਯਾਤਰਾ, ਸੁਆਂਗ ਆਦਿ ਦਾ ਰੂਪ ਧਾਰ ਲਿਆ ਅਤੇ ਇਸ ਦਾ ਘੇਰਾ ਵਧਦਾ ਗਿਆ। ਭਾਰਤ ਦੀਆਂ ਹੱਦਾਂ ਤੋਂ ਬਾਹਰ ਵੀ ਛੇਵੀਂ-ਸਤਵੀਂ ਸਦੀ (ਈਸਾ ਪੂਰਵ) ਵਿਚ ਬੁੱਧ ਧਰਮ ਦੇ ਪ੍ਰਸਾਰ ਦੇ ਨਾਲ ਨਾਲ ਹੀ ਦੱਖਣ-ਪੂਰਬੀ ਏਸ਼ੀਆ ਦੇ ਦੇਸ਼ਾਂ ਤਕ ਭਾਰਤ ਦੀ ਇਸ ਲੋਕ-ਨਾਟ ਧਾਰਾ ਦਾ ਵਿਸਤਾਰ ਹੁੰਦਾ ਗਿਆ। ਇਥੋਂ ਤਕ ਕਿ ਇਹ ਧਾਰਾ ਚੀਨ, ਕੋਰੀਆ ਅਤੇ ਇੰਡੋਨੇਸ਼ੀਆ ਨੂੰ ਵੀ ਪਾਰ ਕਰਕੇ ਜਾਪਾਨ ਤਕ ਪਹੁੰਚ ਗਈ ਸੀ। ਉਥੋਂ ਦੇ 'ਬੁਗਾਕੁ' ਨਿਰਤ ਅਤੇ 'ਗਾਗਾਕੁ' ਗੀਤ ਦੀ ਗਹਿਰਾਈ, ਸ਼ੈਲੀ ਅਤੇ ਤਾਲ ਦੀ ਮਧੁਰਤਾ ਦਾ ਮੂਲ ਪ੍ਰੇਰਨਾ-ਸਰੋਤ ਭਾਰਤ ਹੀ ਮੰਨਿਆ ਜਾਂਦਾ ਹੈ।

ਤੀਜੀ ਸਦੀ ਈ. ਪੂ. ਦੇ ਉੜੀਸਾ (ਕਾਲਿੰਗਾ) ਵਿਚ ਮਨੋਰੰਜਨ ਦੇ ਇਸ ਸਾਧਨ ਦੀ ਪਹਿਲੀ ਸੂਚਨਾ ਪ੍ਰਸਿੱਧ ਸ਼ਿਲਾਲੇਖ 'ਹਾਥੀ ਗੁਫ਼ਾ' ਤੋਂ ਮਿਲਦੀ ਹੈ। ਇਸ ਵਿਚ ਕਿਹਾ ਗਿਆ ਹੈ ਕਿ 'ਗੰਧਰਵ ਵੇਦ' ਵਿਸ਼ਾਰਦ ਖਾਰਵੇਲ਼ ਨੇ ਆਪਣੇ ਰਾਜ ਦੇ ਤੀਜੇ ਸਾਲ ਵਿਚ 'ਦਰਪ' ਜਾਂ ਪਸ਼ੂ ਪੰਛੀਆਂ ਦੀਆਂ ਲੜਾਈਆਂ, ਨਿਰਤ, ਗੀਤ, ਵਾਦ

ਯੰਤਰਾਂ ਆਦਿ ਦਾ ਪ੍ਰਦਰਸ਼ਨ ਕਰਵਾ ਕੇ ਸਮਾਰੋਹ ਮਨਾਇਆ ਸੀ ਅਤੇ 'ਸਮਾਜ' ਆਦਿ ਦੇ ਪ੍ਰੋਗਰਾਮ ਨਾਲ ਕਾਲਿੰਗਾ ਵਾਸੀਆਂ ਨੂੰ ਖੁਸ਼ੀ ਮਨਾਉਣ ਦਾ ਮੌਕਾ ਦਿੱਤਾ ਸੀ। ਵਾਤਸਾਯਨ ਨੇ ਨਾਗਰ-ਮਨੋਰੰਜਨ ਬਾਰੇ ਲਿਖਿਆ ਹੈ ਕਿ ਪੰਦਰਾਂ ਦਿਨਾਂ ਵਿਚ ਜਾਂ ਮਹੀਨੇ ਦੇ ਕਿਸੇ ਖ਼ਾਸ ਦਿਨ ਸਰਸਵਤੀ ਭਵਨ ਵਿਚ (ਅਰਥਾਤ ਵਿਦਿਆਪੀਠ ਵਿਚ) 'ਸਮਾਜ' ਜਾਂ ਨਾਟ-ਉਤਸਵ ਹੋਵੇਗਾ, ਇਸ ਸਮਾਰੋਹ ਵਿਚ ਹੋਰ ਥਾਵਾਂ ਤੋਂ ਆਉਣ ਵਾਲੇ ਵੀ ਆਪਣੀ ਕਲਾ ਦਾ ਪ੍ਰਦਰਸ਼ਨ ਕਰਨਗੇ। 'ਸਮਾਜ' ਨਾਟ-ਉਤਸਵ ਦੇ ਰੂਪ ਵਿਚ ਅਜੇ ਵੀ ਉੜੀਸਾ ਵਿਚ ਪ੍ਰਚਲਿਤ ਹੈ। (ਜਿਵੇਂ ਕਿ ਇਹ ਸਵਾਲ ਆਮ ਲੋਕ ਕਰਦੇ ਹਨ—ਕਿਉਂ ਭਾਈ ਤੁਹਾਡੇ ਪਿੰਡ ਵਿਚ ਅਜ ਕਿਹੜਾ 'ਸਮਾਜ' ਹੋਣ ਵਾਲਾ ਹੈ, ਵੈਸ਼ਨਵ ਪਾਨਿ ਦਾ ਜਾਂ ਬਾਲ-ਕ੍ਰਿਸ਼ਨ ਮਹਾਂਤਿ ਦਾ ?")

ਲੋਕ-ਨਾਟ ਦੇ ਬਹੁਮੁੱਖੀ ਵਿਕਾਸ ਦੀਆਂ ਆਰੰਭਿਕ ਅਤੇ ਬਾਅਦ ਦੀਆਂ ਦੰਡਨਾਟ, ਪਾਟੁਆ, ਘੁੜਕਿ, ਧਨੁ-ਯਾਤਰਾ, ਪੁਤਲੀ ਨਾਚ, ਚੇਤੀਘੋੜੇ ਦਾ ਨਾਚ, ਦਾਸਕਾਠੀਆ, ਪਾਲਾ, ਹਰੀਕਥਾ ਰਾਸ, ਲੀਲਾ, ਸੁਆਂਗ ਯਾਤਰਾ ਆਦਿ ਕੜੀਆਂ ਮਿਲਦੀਆਂ ਹਨ। ਪਰ ਖਾਰਵੇਲ ਦੇ ਸਮੇਂ ਤੋਂ ਲੈ ਕੇ ਦੋ ਹਜ਼ਾਰ ਸਾਲਾਂ ਵਿਚ ਲੋਕ-ਨਾਟ ਦਾ ਸਰੂਪ ਵਿਕਾਸ ਕੀ ਸੀ ਅਤੇ ਉੜੀਸਾ ਵਿਚ ਇਸ ਦੀਆਂ ਗਤੀ-ਵਿਧੀਆਂ ਕੀ ਸਨ ਅਤੇ ਕਿਹੋ ਜਿਹੀਆਂ ਸਨ, ਇਨ੍ਹਾਂ ਸਾਰੀਆਂ ਗੱਲਾਂ ਦਾ ਪ੍ਰਮਾਣ ਗੋਨਾਸਿਕਾ ਪਰਬਤ ਸ਼੍ਰੇਣੀ ਵਿਚ ਗੁਪਤ ਨਦੀ ਵਾਂਗ ਹਨੇਰੇ ਵਿਚ ਗੁੰਮ ਹੋ ਗਿਆ ਹੈ, ਨਾ ਤਾਂ ਇਹ ਦਿਖਾਈ ਦਿੰਦਾ ਹੈ ਅਤੇ ਨਾ ਹੀ ਮਿਲਦਾ ਹੈ। ਗੁਪਤਵਾਸ ਤੋਂ ਆਜ਼ਾਦ ਹੋ ਕੇ ਨਿਕਲੀ ਨਦੀ ਵਾਂਗ ਅਲਿਖਤ ਅਤੇ ਅਵਰਨਣੀ ਰੂਪ ਵਿਚ ਇਹ ਨਾਟ-ਧਾਰਾ ਉਨੀਵੀਂ ਸਦੀ ਦੇ ਦੂਜੇ ਅੱਧ ਵਿਚ ਫਿਰ ਪ੍ਰਗਟ ਹੋਈ। ਹੁਣ ਤਕ ਇਸ ਲੋਕ-ਨਾਟ ਧਾਰਾ ਵਿਚ 'ਯਾਤਰਾ' ਸਭ ਤੋਂ ਵਧੇਰੇ ਹਰਮਨ ਪਿਆਰੀ ਹੋਈ ਹੈ। ਨਾਟਕਕਾਰ ਵੀ ਆਪਣੀ ਕਲਾ-ਕੁਸ਼ਲਤਾ ਦਾ ਪ੍ਰਯੋਗ ਕਰਦੇ ਆਏ ਹਨ। ਲੱਗਭਗ ਸੱਤਰ ਸਾਲ ਪਹਿਲਾਂ ਸੰਸਕ੍ਰਿਤ ਦੇ ਨਾਟ-ਨਿਯਮਾਂ ਤੇ ਅਧਾਰਿਤ 'ਪਰਿਮਲਾ ਸਹਗਮਨ' ਲਿਖਿਆ ਗਿਆ ਸੀ।

ਫਿਰ ਪੱਛਮੀ ਨਾਟਕ-ਵਿਧੀ ਨਾਲ ਭਰਪੂਰ ਮਨੋਰੰਜਨ ਦਾਸ ਦੇ 'ਅੰਮ੍ਰਿਤਸਯ ਪੁਤ੍ਰ' ਨਾਟਕ ਵਿਚ 'ਯਾਤਰਾ' ਦਾ ਅਭਿਨੈ ਸ਼ਾਮਲ ਕੀਤਾ ਗਿਆ ਹੈ।

ਰਾਧਾ ਮੋਹਨ ਤੋਂ ਲੈ ਕੇ ਮਨੋਰੰਜਨ ਦਾਸ ਤਕ 'ਯਾਤਰਾ' ਦੀ ਦਿਲ ਨੂੰ ਛੁਹ ਲੈਣ ਵਾਲੀ ਪਰੰਪਰਾ ਸਾਫ਼ ਦਿਖਾਈ ਦਿੰਦੀ ਹੈ।

ਨਾਗਰ ਜਾਂ ਸਾਹਿਤਕ ਨਾਟ-ਧਾਰਾ ਦਾ ਸੰਬੰਧ ਸਪੱਸ਼ਟ ਹੈ। ਇਕ ਪਾਸੇ ਤਾਂ ਇਹ ਆਦਰਸ਼, ਪ੍ਰਭਾਵ, ਪ੍ਰਦਰਸ਼ਨ ਸਾਰੀਆਂ ਗੱਲਾਂ ਵਿਚ। ਸੰਸਕ੍ਰਿਤ ਦੀ ਰਿਣੀ ਹੈ। ਉੜੀਆ ਦੇ ਨਾਟ-ਸਾਹਿਤ ਨਾਲ ਸੰਸਕ੍ਰਿਤ ਨਾਟ-ਸਾਹਿਤ ਦਾ ਸੰਬੰਧ ਲੋਕ-ਨਾਟ-ਧਾਰਾ

ਵਾਂਗ ਪੁਰਾਣਾ ਨਹੀਂ ਹੈ। ਸਥਿਤੀ ਨੂੰ ਸਪੱਸ਼ਟ ਕਰਨ ਲਈ ਸੰਸਕ੍ਰਿਤ ਨਾਟਕ ਦੀ ਜਾਣਕਾਰੀ ਬਹੁਤ ਜ਼ਰੂਰੀ ਹੋ ਜਾਂਦੀ ਹੈ।

ਭਾਰਤ ਵਿਚ ਇਹ ਬਹੁਤ ਦਿਨਾਂ ਤੋਂ ਚਲਿਆ ਆ ਰਿਹਾ ਹੈ—'ਕਾਵਿ-ਯੇਸ਼ੂ ਨਾਟਮਕ ਰੰਮਿਅਮਾ। ਸਾਹਿਤ ਵਿਚ, ਵਿਸ਼ੇਸ਼ ਕਰ ਸਿਰਜਨਾਤਮਕ ਪ੍ਰਸੰਗ ਵਿਚ ਨਾਟਕ ਨੂੰ ਸੁੰਦਰ ਰੰਮਿਅਮ ਰੂਪ ਕਿਹਾ ਗਿਆ ਹੈ। ਇਸ ਕਾਰਣ ਹੀ ਇਹ ਕਾਵਿ-ਧਰਮ ਅਤੇ ਕਾਵਿ-ਕੋਟੀ ਦੇ ਨੇੜੇ ਆ ਗਿਆ ਹੈ। ਵਿਲੀਅਮ ਜੌਲਜ਼ ਨੇ ਕਾਲੀਦਾਸ ਦੇ 'ਅਭਿਗਿਆਨ ਸ਼ਾਂਕੁੰਤਲਮ-ਨਾਟਕ ਦਾ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਅਤੇ ਇਸਦੀ ਕਾਵਿ-ਕੋਟੀ ਦੇ ਅਧਾਰ ਤੇ ਇਸ ਨੂੰ ਭਾਰਤ ਦਾ ਸ਼ੈਕਸਪੀਅਰ ਕਿਹਾ ਸੀ। ਜਰਮਨ ਕਵੀ ਗੇਟੇ ਨੇ ਕਾਵਿਕ-ਮਹਿਮਾ ਅਤੇ ਗੁਣ ਦੀ ਦ੍ਰਿਸ਼ਟੀ ਤੋਂ ਕਾਲੀਦਾਸ ਦੀ ਸ਼ਕੁੰਤਲਾ ਦੀ ਬੜੀ ਪ੍ਰਸੰਸਾ ਕੀਤੀ ਸੀ। ਇਸੇ ਸਚਾਈ ਨੂੰ ਮਹਿਸੂਸਦੇ ਹੋਏ ਮਹਾਨ ਸੰਗੀਤਕਾਰ ਵਾਗਨਰ ਨੇ ਕਿਹਾ ਸੀ—ਮੇਰੇ ਜੀਵਨ ਵਿਚ ਅਸ਼ਾਂਤੀ ਹੋਣ ਤੇ ਸ਼ਾਂਤੀ ਅਤੇ ਅਤਿੰਦਰੀ ਆਨੰਦ ਦਾ ਜਨਮ ਹੁੰਦਾ ਹੈ—ਐਸਕਾਈਲਸ ਜਾਂ ਸੋਫ਼ੋਕਲੀਜ਼ ਦਾ ਮਹਾਨ ਦੁਖਾਂਤ ਨਾਟਕ। ਇਸ ਸਚਾਈ ਨੂੰ ਗਿਲਬਰਟ ਵਰਗੇ ਆਲੋਚਕਾਂ ਨੇ ਵੀ ਮੰਨਿਆ ਹੈ। ਉਹ ਇਸ ਨੂੰ ਆਧੁਨਿਕ ਨਾਟਕ ਲਈ ਲਾਭਦਾਇਕ ਮੰਨਦੇ ਹਨ। ਇਸੇ ਕਾਰਨ ਸੰਸਕ੍ਰਿਤ ਨਾਟਕ ਮੰਚ ਤੋਂ ਵਾਂਝੇ ਹੋਣ ਜਾਂ ਉਸ ਤੋਂ ਦੂਰ ਹੋਣ ਦੇ ਕਾਰਨ ਹੀ ਆਪਣੇ ਆਲੋਚਿਤ ਸੱਚਾਈ ਦੇ ਕਾਰਨ ਸਦੀਆਂ ਤੋਂ ਭਾਰਤੀ ਅਤੇ ਭਾਰਤ ਦੇ ਪ੍ਰਾਂਤਕ ਨਾਟ-ਸਾਹਿਤ ਦਾ ਆਦਰਸ਼ ਬਣਿਆ ਰਿਹਾ ਹੈ। ਦ੍ਰਿਸ਼ ਕਾਵਿ ਕਹਾਉਣ ਤੇ ਵੀ ਇਹ ਪਾਠ-ਨਾਟਕ ਦੇ ਰੂਪ ਵਿਚ ਹੀ ਵਧੇਰੇ ਉਭਰੇ ਹਨ। ਕਾਲੀਦਾਸ, ਭਵਭੂਤੀ, ਭਾਸ, ਸ਼ੂਦਰਕ ਆਦਿ ਦੇ ਨਾਟਕ ਨਿਸਚਿਤ ਆਦਰਸ਼ ਅਨੁਸਾਰ ਵਿਚਾਰ ਯੋਗ ਹਨ।

ਕੁਝ ਵੀ ਹੋਵੇ ਸਾਡੇ ਦੇਸ਼ ਵਿਚ ਕਾਵਿ-ਨਾਟਕਾਂ ਦੀ ਗਿਣਤੀ ਬਹੁਤ ਸੀਮਤ ਹੈ। ਲਗਭਗ ਡੇਢ ਹਜ਼ਾਰ ਸਾਲਾਂ ਦੇ ਦੌਰਾਨ ਸਾਡੇ ਕੋਲ 50 ਤੋਂ ਲੈ ਕੇ 60-70 ਤਕ ਪੁਰਾਣੇ ਸੰਸਕ੍ਰਿਤ ਨਾਟਕ ਹੋਣਗੇ। ਭਾਸ, ਕਾਲੀਦਾਸ, ਭਵਭੂਤੀ ਵਰਗੇ ਮਹਾਨ ਨਾਟਕਕਾਰਾਂ ਦੀਆਂ ਨਾਟ-ਰਚਨਾਵਾਂ ਦੀ ਸੰਖਿਆ ਕ੍ਰਮਵਾਰ 13, 3 ਅਤੇ 8 ਹੈ। ਗਿਣਤੀ ਥੋੜ੍ਹੀ ਹੋਣ ਤੇ ਵੀ ਸੰਸਕ੍ਰਿਤ ਨਾਟਕਾਂ ਨੇ ਪਰਵਰਤੀ ਕਾਲ ਵਿਚ ਸਾਡੇ ਦੇਸ਼ ਵਿਚ ਵਿਭਿੰਨ ਪ੍ਰਾਂਤਕ ਨਾਟ-ਸਾਧਨਾ ਦੇ ਲਈ ਕਥਾਵਸਤੂ, ਚਰਿੱਤਰ, ਵਾਰਤਾਲਾਪ, ਭਾਸ਼ਾ, ਰਸ, ਰਚਨਾ ਪ੍ਰਣਾਲੀ ਜਾਂ ਪਰਿਵੇਖਣ ਪ੍ਰਣਾਲੀ ਆਦਿ ਦੀ ਦ੍ਰਿਸ਼ਟੀ ਤੋਂ ਮਾਰਗ-ਦਰਸ਼ਨ ਕੀਤਾ ਹੈ।

ਤੇਰ੍ਹਵੀਂ-ਚੌਧਵੀਂ ਸਦੀ ਵਿਚ ਆ ਕੇ ਉੜੀਸਾ ਵਿਚ ਨਾਟਕ ਰਚਨਾ ਦੇ ਪ੍ਰਮਾਣ

ਪੂਰੀ ਤਰ੍ਹਾਂ ਨਾਟਕ ਦੇ ਖੇਤਰ ਵਿਚ ਚਲੇ ਆਏ, ਉਸ ਵੇਲੇ ਉਨ੍ਹਾਂ ਨੇ ਦੂਜੇ ਮਹਾਂਯੁੱਧ ਤੇ ਸਮੇਂ ਦੀ ਸਮਾਜਿਕ ਅਵੱਸਥਾ ਵਿਚ 'ਭਾਤ' ਨਾਟਕ ਲਿਖਿਆ ਅਤੇ ਉਸ ਨੂੰ ਸਟੇਜ ਕੀਤਾ। ਉਸ ਵੇਲੇ ਲੱਗਦਾ ਸੀ ਕਿ ਸਮਾਜ ਦੀ ਭੂਮਿਕਾ ਉੜੀਆ ਨਾਟਕ ਵਿਚ ਹੀ ਸਥਾਪਿਤ ਹੋ ਜਾਵੇਗੀ। ਪਰ 'ਚੁੰਬਨ' 'ਗਰਲ ਸਕੂਲ' ਆਦਿ ਨਾਟਕਾਂ ਦੇ ਸਮਾਜਿਕ ਚਿਤ੍ਰਣ ਵਿਚ ਉਸ ਵੇਲੇ ਦੇ ਜੀਵਨ ਦਾ ਯਥਾਰਥਪੂਰਣ ਸੰਕੇਤ ਨਹੀਂ ਸੀ। ਕਿਸੇ ਵਿਚ ਉਹੋ ਜਿਹੀ ਭਾਵਨਾ ਵੀ ਪ੍ਰਤੱਖ ਤੌਰ ਤੇ ਨਹੀਂ ਦਿੱਸੀ। ਇਥੋਂ ਤਕ ਕਿ 'ਜੈਦੇਵ', 'ਜਗਨਨਾਥ ਦਾਸ', 'ਸਾਰਲਾਦਾਸ' ਜਾਂ 'ਅਭਿਯਮ' ਵਰਗੇ ਇਤਿਹਾਸਕ ਨਾਟਕਾਂ ਵਿਚ ਉਨ੍ਹਾਂ ਦੇ ਨਾਇਕਾਂ ਨੂੰ ਅਤਿ ਭੌਤਿਕ ਸ਼ਕਤੀ ਨਾਲ ਸਥਾਪਿਤ ਕੀਤਾ ਹੈ। ਦੂਜੇ ਸ਼ਬਦਾਂ ਵਿਚ ਇਉਂ ਕਿਹਾ ਜਾ ਸਕਦਾ ਹੈ ਕਿ ਇਹ ਨਾਇਕ ਆਪਣੇ ਵਿਅਕਤਿਤਵ ਦੇ ਅਧਾਰ ਤੇ ਪ੍ਰਵਾਣਿਤ ਨਹੀਂ ਸਨ। ਅਸ਼ਵਿਨੀ ਕੁਮਾਰ ਨੇ ਵੀ ਆਪਣੇ 'ਕੋਣਾਰਕ' ਵਿਚ ਅਤਿ-ਭੌਤਿਕਤਾ ਦਾ ਵਿਅਰਥ ਰੂਪ ਲਿਆਉਣ ਦੀ ਕੋਸ਼ਿਸ਼ ਕੀਤੀ ਹੈ ਹਾਲਾਂ ਕਿ ਗੋਪਬੰਧੂ ਦਾਸ ਦੇ 'ਧਰਮਪਦ' ਦੇ ਆਧਾਰ ਤੇ ਲਿਖਿਆ ਹੋਣ ਤੇ ਵੀ ਇਸ ਦੀ ਮੌਲਿਕ, ਸੁਭਾਵਿਕ ਅਤੇ ਸੁੰਦਰ ਸਥਿਤੀ ਨੂੰ ਅਸੁਭਾਵਿਕ ਅਤੇ ਕਰੂਪ ਕਰ ਦਿੱਤਾ ਹੈ। ਅਸਲ ਵਿਚ ਮੌਲਿਕ ਵਿਅਕਤੀ, ਵਿਸ਼ੇ ਜਾਂ ਘਟਨਾ ਦੇ ਨਾਲ ਨਾਟਕਕਾਰਾਂ ਦੀ ਆਪਣੀ ਸੰਵੇਦਨਾ ਨਾ ਹੋਣ ਕਾਰਨ ਹੀ ਇਉਂ ਹੋਇਆ ਹੈ ਅਤੇ ਇਸੇ ਲਈ ਉਨ੍ਹਾਂ ਦੀਆਂ ਇਹ ਰਚਨਾਵਾਂ ਪ੍ਰਭਾਵਹੀਨ ਹੋ ਗਈਆਂ। ਫਿਰ ਵੀ ਕਾਲੀਚਰਣ ਅਤੇ ਅਸ਼ਵਿਨੀ ਕੁਮਾਰ ਆਪਣੇ ਨਾਟ-ਆਸਰਿਤ ਵਿਅਕਤਿਤਵ, ਨਾਟ-ਜੀਵਨ ਅਤੇ ਆਂਤ੍ਰਿਕਤਾ ਲਈ ਮਹਾਨ ਹਨ। ਪੁਰਾਣੇ ਗੀਤ ਅਤੇ ਭਜਨ ਆਦਿ ਦੇ ਸੰਗੀਤ-ਸੁਰ ਕਾਲੀਚਰਣ ਦੀ ਪ੍ਰਤਿਭਾ ਕਾਰਨ ਨਵੇਂ ਰੂਪ ਵਿਚ ਉਭਰੇ ਅਤੇ ਉਨ੍ਹਾਂ ਵਿਚ ਜੋ ਚਮਤਕਾਰ ਅਤੇ ਭਾਵਨਾ ਪੈਦਾ ਹੋਈ ਉਹ ਕਾਲੀਚਰਣ ਦੀ ਬਹੁਤ ਵੱਡੀ ਵਿਸ਼ੇਸ਼ਤਾ ਹੈ। ਮੂਲ ਰੂਪ ਵਿਚ ਉਹ ਗੀਤਕ ਕਵੀ ਹਨ। ਰਾਮਚੰਦ੍ਰ ਮਿਸ਼ਰ ਆਦਰਸ਼ਵਾਦੀ ਨਾਟਕਕਾਰ ਹਨ। ਉਨ੍ਹਾਂ ਦੀਆਂ ਕਿਰਤਾਂ ਵਿਚ ਸੁੰਦਰ ਅਤੇ ਮਿੱਤਰਤਾਪੂਰਣ ਸਮਾਜ ਦਾ ਇਕ ਸੁਪਨਾ ਹੈ—ਜਿਸ ਨੂੰ ਇਸ ਯੁੱਗ ਦਾ ਸਮਾਜ ਰੂਪੀ ਸਵਰਗ ਕਿਹਾ ਜਾ ਸਕਦਾ ਹੈ। ਇਹ ਗੱਲ ਉਨ੍ਹਾਂ ਦੀ ਆਧੁਨਿਕ ਸਮਾਜ ਦੀਆਂ ਭਿੰਨ ਭਿੰਨ ਦਿਸ਼ਾਵਾਂ ਤੋਂ ਸਪੱਸ਼ਟ ਹੋ ਜਾਂਦੀ ਹੈ। ਇਨ੍ਹਾਂ ਦੇ ਨਾਟਕਾਂ ਨੂੰ ਇਸ ਲਈ ਯਥਾਰਥਵਾਦੀ ਵੀ ਨਹੀਂ ਕਿਹਾ ਜਾ ਸਕਦਾ। ਬੇਸ਼ਕ 'ਯੁਟੋਪਿਆ' ਦੀ 'ਸਵਪਨ ਬਲਿਸ਼ਠਤਾ' ਇਥੇ ਨਹੀਂ ਹੈ, ਪਰ ਨਾਟਕਕਾਰ ਦੀ ਅੰਦਰੂਨੀ ਭਾਵਨਾ ਉਨ੍ਹਾਂ ਦੇ ਹਰ ਸਵਰਗ ਦੇ ਸੁਪਨੇ ਵਿਚ ਅੰਕਿਤ ਹੋਈ ਹੈ। ਗੋਪਾਲ ਛੋਟਰਾਏ ਦੇ ਨਾਟਕ ਅਤੇ ਇਕਾਂਗੀ ਰੋਮਾਂਚਿਕ ਅਤੇ ਮਨੋਰੰਜਨ ਦੀ ਸ਼੍ਰੇਣੀ ਵਿਚ ਆਉਂਦੇ ਹਨ। ਕਾਲੀਚਰਣ ਅਤੇ ਰਾਮਚੰਦ੍ਰ ਮਿਸ਼ਰ ਨੂੰ ਤਾਂ ਕਿਸੇ ਖ਼ਾਸ ਮੰਤਵ ਵਿਚ ਲੱਗੇ ਹੋਏ ਦੇਖਦੇ ਹਾਂ ਪਰ ਛੋਟਰਾਏ

ਨੂੰ ਉਸ ਰੂਪ ਵਿਚ ਵੇਖਣਾ ਮੁਸ਼ਕਲ ਹੈ। ਉਨ੍ਹ ਦੀ ਵਿਸ਼ੇਸ਼ਤਾ ਨਾਟਕੀ-ਸੰਵਾਦ ਅਤੇ ਵਾਕ-ਚਾਤੁਰੀ ਵਿਚ ਹੈ। ਪਰ 'ਭਰਸਾ' ਤੋਂ ਬਿਨਾਂ ਉਨ੍ਹਾਂ ਦੇ ਸਾਰੇ ਨਾਟਕਾਂ ਵਿਚ ਉਹ ਤਿੱਖਾਪਨ ਨਹੀਂ ਹੈ। ਇਸੇ ਤਰ੍ਹਾਂ ਦੇ ਨਾਟਕਕਾਰ ਭੰਜਕਿਸ਼ੋਰ ਹਨ ਜੋ ਮੁੱਖ ਤੌਰ ਤੇ ਸੁਤੰਤਰ ਸੁਭਾਅ ਦੇ ਕਲਾਕਾਰ ਹਨ। ਕੋਈ ਨਿਸਚਿਤ ਮੰਤਵ ਜਾਂ ਨਾਟਕੀ ਗਤੀ ਇਨ੍ਹਾਂ ਦੇ ਨਾਟਕਾਂ ਵਿਚ ਨਹੀਂ ਮਿਲਦੀ ; ਬੌਧਿਕਤਾ ਦੀ ਰਖਿਆ ਕਰਦੇ ਇਹ ਕਮਜ਼ੋਰੀ ਕੁਝ ਹੱਦ ਤਕ ਛੁਪਾਈ ਜਾ ਸਕਦੀ ਸੀ।

ਸਮੁੱਚੇ ਰੂਪ ਵਿਚ ਇਨ੍ਹਾਂ ਸਭ ਦੀਆਂ ਨਾਟ-ਕਿਰਤਾਂ ਬਾਰੇ ਕਿਹਾ ਜਾ ਸਕਦਾ ਹੈ ਕਿ ਉੜੀਆ ਜੀਵਨ ਵਿਚ ਨਾਟਕ ਦੀ ਹੋਂਦ ਅਤੇ ਭੂਮਿਕਾ ਨੂੰ ਵਿਸ਼ੇਸ਼ ਸਥਾਨ ਮਿਲਿਆ—ਕਿ ਕਿੱਤੇ ਦੇ ਰੂਪ ਵਿਚ ਨਾਟਕਕਾਰ ਅਤੇ ਨਾਟਕ ਟਿਕ ਸਕਦਾ ਹੈ। ਇਹ ਸੰਭਾਵਨਾ ਪ੍ਰਤੱਖ ਤੌਰ ਤੇ ਸਾਹਮਣੇ ਆਈ ਅਤੇ ਸਿਨੇਮਾ ਨਾਲ ਮੁਕਾਬਲਾ ਕਰ ਸਕਣ ਦਾ ਵਿਸ਼ਵਾਸ ਵੀ ਉਤਪੰਨ ਹੋਇਆ। ਬਾਰੀ ਤੋਂ ਇਲਾਵਾ ਅੰਦਰੂਨੀ ਜਾਂ ਗੁਣਾਂ ਦੀ ਦ੍ਰਿਸ਼ਟੀ ਨਾਲ ਵੇਖਿਆ ਜਾਵੇ ਤਾਂ ਪ੍ਰਤੀਤ ਹੋਵੇਗਾ ਕਿ ਇਸ ਕਾਲ ਵਿਚ ਕੋਈ ਵਿਸ਼ੇਸ਼ ਪ੍ਰਾਪਤੀ ਨਹੀਂ ਹੋਈ। ਇਸ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਉਸ ਵੇਲੇ ਸਾਡੇ ਸਮਾਜਿਕ ਜੀਵਨ ਵਿਚ ਕੋਈ ਵਿਸਫੋਟਕ ਸਥਿਤੀ ਨਹੀਂ ਸੀ ਆਈ ਅਤੇ ਨਾ ਹੀ ਸਾਡਾ ਸਮਾਜ ਪ੍ਰਚਲਿਤ ਅਤੇ ਰੂੜ੍ਹੀਵਾਦੀ ਜੜਤਾ ਨੂੰ ਤੋੜ ਸਕਿਆ ਸੀ। ਇਸੇ ਲਈ ਇਹ ਨਾਟਕਕਾਰਾਂ ਨੂੰ ਗਤੀਸ਼ੀਲ ਅਤੇ ਭਾਵੁਕ ਨਹੀਂ ਬਣਾ ਸਕਿਆ। ਨਤੀਜੇ ਵਜੋਂ ਇਹ ਨਾਟਕਕਾਰ ਪਰੰਪਰਾਵਾਂ ਵਿਚ ਹੀ ਬੱਝ ਗਏ। ਇਸ ਲਈ ਇਸ ਸਮੇਂ ਵਿਚ ਕੋਈ ਵਿਸ਼ੇਸ਼ ਤੌਰ ਤੇ ਵਰਣਨਯੋਗ ਨਾਟਕ ਨਹੀਂ ਮਿਲਦੇ।

1947 ਤੋਂ ਬਾਅਦ ਸਾਡੇ ਆਧੁਨਿਕ ਨਾਟ-ਕਾਲ ਦੇ ਨਾਟਕਕਾਰਾਂ ਵਿਚੋਂ ਮਨੋਰੰਜਨ ਦਾਸ ਮੁੱਖ ਹਨ। ਬਿਜੈ ਕੁਮਾਰ ਮਿਸ਼ਰ ਅਤੇ ਵਿਸ਼ਵਜੀਤਦਾਸ ਵਰਗੇ ਯੁਵਕ ਨਾਟਕਕਾਰਾਂ ਤੋਂ ਸਾਨੂੰ ਕਾਫ਼ੀ ਉਮੀਦ ਹੈ। ਇਸ ਪ੍ਰਸੰਗ ਵਿਚ ਨਵੀਨਤਾ ਦੀ ਚਰਚਾ ਕਰਦੇ ਹੋਏ ਇਹ ਗੱਲ ਉਭਰ ਕੇ ਸਾਹਮਣੇ ਆਉਂਦੀ ਹੈ ਕਿ ਸਾਡੇ ਦੇਸ਼ ਜਾਂ ਪਰਿਵੇਸ਼ ਵਿਚ ਇਹ ਨਵੀਨਤਾ ਨਹੀਂ ਜਨਮੀ। ਇਹ ਅੰਤਰਰਾਸ਼ਟਰੀ ਨਾਟ-ਧਾਰਾ ਅਤੇ ਉਸ ਦੀਆਂ ਸਰਗਰਮੀਆਂ ਨਾਲ ਜੁੜੀ ਹੋਈ ਹੈ। ਇਸ ਕਾਲ ਦੇ ਵਿਵੇਚਨ ਦੇ ਸਮੇਂ ਪ੍ਰਾਣ-ਬੰਧੂਕਰ ਦੀਆਂ ਲਿਖਤਾਂ ਵੀ ਪੂਰਵ-ਵਰਤੀ ਕਿਸਮ ਦੀਆਂ ਕਹੀਆਂ ਜਾ ਸਕਦੀਆਂ ਹਨ। ਉਹ ਆਧੁਨਿਕਤਾਵਾਦ ਤਕ ਨਾਟ-ਰਚਨਾ ਦੇ ਵਿਕਾਸ, ਸਰੂਪ ਅਤੇ ਤੱਥਾਂ ਬਾਰੇ ਪੂਰਣ ਰੂਪ ਵਿਚ ਪਰਿਚਿਤ ਅਤੇ ਸੁਚੇਤ ਹਨ। ਪਰ ਪੱਛਮ ਦੇ ਆਧੁਨਿਕਤਾਵਾਦ ਨਾਲ ਪੀੜਿਤ ਨਾ ਹੋਣ ਕਾਰਨ ਉਨ੍ਹਾਂ ਦੀ ਨਾਟਕਕਾਰ ਦੇ ਰੂਪ ਵਿਚ ਭੂਮਿਕਾ ਜਾਂ ਸਥਾਨ ਸੁਤੰਤਰ ਹੈ।

ਪ੍ਰਾਣ ਬੰਧੂਕਰ ਅਸਲ ਵਿਚ ਇਕਾਂਗੀਕਾਰ ਹਨ। ਇਸ ਕਾਲ ਦੇ ਸ਼ੁਰੂ ਵਿਚ—ਬਲਕਿ ਇਸ ਤੋਂ ਪਹਿਲਾਂ ਤੋਂ ਲੈ ਕੇ ਹੁਣ ਤਕ ਉਹ ਇਕਾਂਗੀ ਹੀ ਲਿਖਦੇ ਰਹੇ ਹਨ। ਉਨ੍ਹਾਂ ਦਾ ਰਚਨਾ-ਕਾਲ ਵੀ ਨਿਸਚਿਤ ਨਹੀਂ ਹੈ। ਲੱਗਭਗ ਸਾਰੇ ਹੀ ਇਕਾਂਗੀਆਂ ਦਾ ਕਥਾਵਸਤੂ ਸਮਾਜ ਨਾਲ ਜੁੜਿਆ ਹੋਇਆ ਹੈ। ਦਰਸ਼ਕ ਦਾ ਮਨੋਰੰਜਨ ਕਰਨਾ ਹੀ ਉਨ੍ਹਾਂ ਦਾ ਮੁਖ-ਮੰਤਵ ਹੈ। ਪਰ ਪ੍ਰਚਲਿਤ ਸਾਹਿਤ—ਫੈਸ਼ਨ ਤੋਂ ਉਹ ਮੁਕਤ ਹਨ। ਤਾਂ ਹੀ ਇਨ੍ਹਾਂ ਦੀ ਸਥਾਪਨਾ ਸਵੱਛ, ਹਾਸ ਵਿਨੋਦ ਦੇ ਮਾਧਿਅਮ ਨਾਲ ਹੋਈ ਹੈ। ਛੋਟੀਆਂ-ਛੋਟੀਆਂ ਘਟਨਾਵਾਂ, ਛੋਟੀਆਂ-ਮੋਟੀਆਂ ਗ਼ਲਤ-ਫਹਿਮੀਆਂ ਆਦਿ ਨੂੰ ਬੜੇ ਸੋਹਣੇ ਸੁਚੱਜੇ ਢੰਗ ਨਾਲ ਪੇਸ਼ ਕਰਨਾ ਉਨ੍ਹਾਂ ਦਾ ਗੁਣ ਹੈ। ਹੈਰਾਨ ਕਰ ਦੇਣ ਵਾਲੀ ਕਲਾ ਜਾਂ ਬਣਾਉਟੀਪਨ ਤੋਂ ਉਨ੍ਹਾਂ ਦੇ ਇਕਾਂਗੀ ਮੁਕਤ ਹਨ ਅਤੇ ਇਹ ਇਕਾਂਗੀ ਰੋਚਕ ਅਤੇ ਭਾਵਪੂਰਤ ਹਨ। ਉਨ੍ਹਾਂ ਦੇ ਇਸ ਤਰ੍ਹਾਂ ਦੀਆਂ ਉਦਾਹਰਣਾਂ ਦੇ ਤੌਰ ਤੇ ਗਿਣੇ ਜਾਣ ਵਾਲੇ ਇਕਾਂਗੀ-ਸੰਗ੍ਰਹਿ ਇਸ ਪ੍ਰਕਾਰ ਹਨ—ਦੂਰ ਪਹਾੜ, ਸਮ੍ਰਿਤੀ ਵਿਭ੍ਰਾਂਤ, ਰਾਮਚੰਦ੍ਰ ਸਾਧਨਾ। ਮਾਨਵ ਮਨ ਦੇ ਅੰਦਰ ਦੇ ਘੋਲ, ਮਨੋਵਿਗਿਆਨਕ ਜਾਂ ਦੁਖ-ਦਰਦ ਤੋਂ ਪੈਦਾ ਹੋਏ ਦਰਸ਼ਨ ਵਰਗੇ ਗੰਭੀਰ ਵਿਸ਼ਿਆਂ ਨੂੰ ਕਲਾ ਵਸਤੂ ਦੇ ਰੂਪ ਵਿਚ ਨਹੀਂ ਲਿਆ ਗਿਆ। ਜਿਥੇ ਕਿਧਰੇ ਵੀ ਉਨ੍ਹਾਂ ਨੂੰ ਇਸ ਤਰ੍ਹਾਂ ਕਰਨਾ ਪਿਆ, ਉਥੇ ਵਿਸ਼ਲੇਸ਼ਣ ਲਈ ਕੋਈ ਚੀਜ਼ ਨਹੀਂ ਛੱਡੀ। ਉਦਾਹਰਣ ਦੇ ਤੌਰ ਤੇ 'ਸੰਧਿਆ ਆਸਰਰ ਭੂਤ' ਨੂੰ ਲਿਆ ਜਾ ਸਕਦਾ ਹੈ।

'ਸ਼ਵੇਤਪਦਮਾ' ਪ੍ਰਾਣਬੰਧੂ ਦਾ ਸਭ ਤੋਂ ਵਧੀਆ ਇਕਾਂਗੀ ਹੈ। 1958 ਵਿਚ ਲਿਖੀ ਇਨ੍ਹਾਂ ਦੀ ਇਸ ਨਾਂ ਦੀ ਕਹਾਣੀ ਦਾ ਇਹ ਨਾਟ-ਰੂਪ ਹੈ। ਉਸ ਸਾਲ ਕਲਕੱਤੇ ਦੇ ਥੀਏਟਰ ਸੈਂਟਰ ਵਿਚ ਹੋਏ ਭਾਰਤੀ ਇਕਾਂਗੀ ਮੁਕਾਬਲੇ ਵਿਚ ਇਹ ਇਕਾਂਗੀ ਸਭ ਤੋਂ ਵਧੀਆ ਮੰਨਿਆ ਗਿਆ ਸੀ।

'ਸ਼ਵੇਤਪਦਮਾ' ਦੋ ਝਾਕੀਆਂ ਦੀ ਰਚਨਾ ਹੈ। ਕਹਾਣੀ ਦੇ ਵਿਸ਼ੇ-ਵਸਤੂ ਦੀ ਮੌਲਿਕਤਾ ਅਤੇ ਚਰਿਤ੍ਰ ਨੂੰ ਬਣਾਈ ਰਖਦੇ ਹੋਏ ਲੇਖਕ ਨੇ ਨਾਟਕ ਨੂੰ ਰੰਗਮੰਚ ਤੇ ਪੇਸ਼ ਕਰਨ ਲਈ ਨਾਟਕ ਵਿਚ ਕੁਝ ਤਬਦੀਲੀਆ ਕੀਤੀਆਂ ਅਤੇ ਪਾਤਰਾਂ ਦੀ ਗਿਣਤੀ ਵਿਚ ਵੀ ਕੁਝ ਵਾਧਾ ਕੀਤਾ। 'ਸ਼ਵੇਤਪਦਮਾ' ਦੇ ਪਤੀ ਹੇਮਕਾਂਤ ਮਨੋਵਿਗਿਆਨ ਦੇ ਅਧਿਆਪਕ ਹਨ। ਬਚਪਨ ਤੋਂ ਹੀ ਸਰੀਰਕ ਤੌਰ ਤੇ ਕੁਝ ਕਮਜ਼ੋਰ ਹਨ ਪਰ ਬੀਮਾਰ ਨਹੀਂ ਹਨ। ਉਨ੍ਹਾਂ ਨੂੰ ਮੋਟਾ ਕਰਨ ਦੀ ਸ਼ਵੇਤਾ ਦੀ ਸਾਧਨਾ ਅਟੁੱਟ ਅਤੇ ਨਿਯਮਤ ਹੈ। ਪਰਿਵਾਰ ਵਧਣ ਦੇ ਨਾਲ ਨਾਲ ਖਰਚ ਵਿਚ ਵੀ ਵਾਧਾ ਹੁੰਦਾ ਜਾਂਦਾ ਹੈ। ਫਿਰ ਵੀ ਘਰ ਦੇ ਖ਼ਰਚ ਵਿਚੋਂ ਬਚਾ ਕੇ ਉਹ ਪਤੀ ਨੂੰ ਅੰਡਾ, ਦੁੱਧ ਆਦਿ ਪੌਸ਼ਟਕ ਭੋਜਨ

ਦਿੰਦੀ ਹੈ। ਇਥੋਂ ਤਕ ਕਿ ਇਸ ਲਈ ਉਹ ਆਪਣੇ ਪਤੀ ਨਾਲ ਜ਼ਬਰਦਸਤੀ ਵੀ ਕਰਦੀ ਹੈ। ਸਾਲ ਬੀਤਦੇ ਜਾਂਦੇ ਹਨ ਪਰ ਪਤੀ ਦੀ ਸਿਹਤ ਵਿਚ ਕੋਈ ਫ਼ਰਕ ਨਹੀਂ ਪੈਂਦਾ। ਹੇਮਕਾਂਤ ਨੂੰ ਸਮਝ ਨਹੀਂ ਆਉਂਦੀ ਕਿ ਕਿਉਂ ਸ਼ਵੇਤਾ ਇਹ ਵਿਅਰਥ ਕੋਸ਼ਿਸ਼, ਸਾਧਨਾ ਅਤੇ ਜ਼ਿਦ ਕਰ ਰਹੀ ਹੈ। ਸ਼ਵੇਤਾ ਨੂੰ ਇਕ ਸ਼ੰਕਾ ਅਤੇ ਭੈ ਲਗਿਆ ਹੋਇਆ ਹੈ ਜਿਸ ਦੇ ਅਹਿਸਾਸ ਤੋਂ ਉਹ ਮੁਕਤ ਨਹੀਂ ਹੋ ਰਹੀ। ਪਤੀ ਦੀ ਜੀ ਜਾਨ ਨਾਲ ਰਖਿਆ ਕਰਦੀ ਹੈ। ਉਸ ਭੈ ਕਾਰਨ ਉਹ ਸੈਨੇਟੋਰੀਅਮ ਲਈ ਹੋ ਰਹੇ ਵੇਰਾਇਟੀ ਸ਼ੋਅ ਵਿਚ ਨ੍ਰਿਤ ਕਰਨ ਤੋਂ ਇਨਕਾਰ ਕਰ ਦਿੰਦੀ ਹੈ। ਇਸ ਗੱਲ ਤੇ ਹੇਮਕਾਂਤ ਹੈਰਾਨ ਹੋ ਜਾਂਦਾ ਹੈ। ਇੱਥੇ ਕਹਾਣੀ ਸਿਖਰ ਤੇ ਪਹੁੰਚ ਕੇ ਖ਼ਤਮ ਹੋ ਜਾਂਦੀ ਹੈ।

'ਸ਼ਵੇਤਪਦਮਾ' ਵਿਚ ਘਟਨਾਵਾਂ, ਪਾਤਰਾਂ ਅਤੇ ਮਨੋਰੰਜਨ ਦਾ ਵਿਸਤਾਰ ਹੋਇਆ ਹੈ—ਵਕੀਲ ਸੁਮੰਤ ਉਰਫ਼ ਰੀਨਾ ਦੇ ਰੋਲਰ ਫੁੱਫੜ ਦੇ ਚਰਿਤ੍ਰ ਵਿਚ। ਕਹਾਣੀ ਵਿਚ ਅਜਿਹਾ ਹੇਰ ਫੇਰ ਹੋਣਾ ਕੋਈ ਵੱਡੀ ਗੱਲ ਨਹੀਂ। ਪਰ ਇਥੇ ਪ੍ਰਾਣਬੰਧੂ ਦੇ ਸੁਭਾ ਅਨੁਸਾਰ ਗੁਣ ਮੌਜੂਦ ਹਨ। ਮਨੋਰੰਜਨ ਦੇ ਯੋਗ ਕਿਸੇ ਘਟਨਾ ਨੂੰ ਗੁੰਝਲਦਾਰ ਨਾ ਹੋਣ ਦੇਣਾ। ਇਸੇ ਲਈ ਉਨ੍ਹਾਂ ਨੇ ਹੇਮਕਾਂਤ ਅਤੇ ਸ਼ਵੇਤਾ ਦੇ ਮਨੋਵਿਗਿਆਨਕ ਵਿਸ਼ਲੇਸ਼ਣ ਦਾ ਯਤਨ ਨਹੀਂ ਕੀਤਾ।

ਪ੍ਰਾਣਬੰਧੂ ਆਧੁਨਿਕ ਨਾਟਕਕਾਰ ਹੋਣ ਦੇ ਬਾਵਜੂਦ ਪੱਛਮੀ ਆਧੁਨਿਕਤਾ ਤੋਂ ਮੁਕਤ ਹਨ। ਪਰ ਉੜੀਆ ਨਾਟ-ਸਾਹਿਤ ਵਿਚ ਆਧੁਨਿਕਵਾਦ ਦੇ ਮੋਢੀ ਮਨੋਰੰਜਨ ਦਾਸ ਨੂੰ ਇਕ ਸ਼ਖਸੀਅਤ ਵਿਚ ਨਹੀਂ ਸਮੇਟਿਆ ਜਾ ਸਕਦਾ। ਉਨ੍ਹਾਂ ਦੀ ਨਾਟਕਕਾਰ ਦੀ ਸ਼ਖਸੀਅਤ ਘੱਟ ਤੋਂ ਘੱਟ ਦੋ ਅਵਸਥਾਵਾਂ ਵਿਚ ਇਕੱਠੀ ਕੀਤੀ ਜਾ ਸਕਦੀ ਹੈ। ਦੂਜੀ ਅਵਸਥਾ ਵਿਚ ਪੂਰੇ ਤੌਰ ਤੇ ਆਧੁਨਿਕ ਹੋਣ ਤੇ ਵੀ ਪਹਿਲੀ ਅਵਸਥਾ ਵਿਚ ਉਹ ਪਰੰਪਰਾ ਤੋਂ ਮੁਕਤ ਨਹੀਂ ਹੋ ਸਕੇ। ਉਨ੍ਹਾਂ ਦਿਨਾਂ ਦੀਆਂ ਉਨ੍ਹਾਂ ਦੀਆਂ ਰਚਨਾਵਾਂ ਇਸ ਪ੍ਰਕਾਰ ਹਨ—ਅਗਸਤ ਨੌਂ, ਕਾਵਿ ਸਮਰਾਟ ਉਪੇਂਦ੍ਰ ਭੰਜ, ਬਖਸ਼ੀ ਜਗਬੰਧੂ, ਯੌਵਨ, ਅਵਰੋਧ ਆਦਿ। ਉਪਸਥਾਪਨਾ ਕਲਾ ਅਤੇ ਵਾਰਤਾਲਾਪ ਦੀ ਸਪੱਸ਼ਟਤਾ ਇਨ੍ਹਾਂ ਦਾ ਆਪਣਾ ਇਕ ਗੁਣ ਹੈ। ਇਸ ਸਮੇਂ ਦੇ ਨਾਟਕਾਂ ਵਿਚੋਂ 'ਬਖਸ਼ੀ ਜਗਬੰਧੂ' ਸਭ ਤੋਂ ਉੱਤਮ ਹੈ। ਇਹ ਨਾਟਕ ਕੇਵਲ ਇਤਿਹਾਸਕ ਪੱਖੋਂ ਹੀ ਨਹੀਂ ਬਲਕਿ ਨਾਟਕੀ ਰਚਨਾ ਦੇ ਰੂਪ ਦੇ ਪੱਖੋਂ ਵੀ ਉਤਮ ਕਿਹਾ ਜਾਵੇਗਾ। ਇਹ ਨਾਟਕ ਦਰਸ਼ਕਾਂ ਨੂੰ 19ਵੀਂ ਸਦੀ ਦੇ ਪਹਿਲੇ ਪੱਚੀ ਸਾਲਾਂ ਵਿਚ ਲੈ ਜਾਣ ਵਿਚ ਸਮਰੱਥ ਹੈ—ਇਹ ਦਰਸ਼ਕਾਂ ਨੂੰ ਘਟਨਾ ਅਤੇ ਪਾਤਰਾਂ ਨਾਲ ਜੋੜ ਦਿੰਦਾ ਹੈ।

ਇਸ ਤੋਂ ਬਾਅਦ ਮਨੋਰੰਜਨ ਲਈ ਉਨ੍ਹਾਂ ਨੇ ਆਂਤਰਿਕ ਜੀਵਨ ਦੇ ਮਾਨਸਿਕ ਘੋਲ ਦੇ ਚਿੱਤਰਾਂ ਨੂੰ ਨਵੇਂ ਰਾਹ ਦਿੱਤੇ। ਮਾਨਸ ਤੱਥ ਦਾ ਕਲਾ ਪੂਰਣ ਵਿਸ਼ਲੇਸ਼ਣ ਆਪਣੇ

'ਛੋਟ ਨਾਟਕ' ਇਕਾਂਗੀ ਸੰਗ੍ਰਹਿ ਵਿਚ ਕੀਤਾ। ਇਸ ਪੱਖੋਂ 'ਸੇਤੁ' ਉੱਚਕੋਟੀ ਦਾ ਹੈ। ਆਰੰਭ ਵਿਚ ਲਾਇਕ ਨਾਇਕਾ ਦਾ ਬਾਹਰੀ ਰੰਗ ਦਿਖਾਈ ਦੇਣ ਤੇ ਵੀ ਅੱਗੇ ਚੱਲ ਕੇ ਨਾਇਕਾ ਸੀਮਾਰਾਏ ਦਾ ਸੰਘਰਸ਼ਮਈ-ਵਿਖੰਡਿਤ ਅੰਦਰੂਨੀ ਜੀਵਨ ਅਤੇ ਜਵਾਲਾ ਮੁਖ ਰੂਪ ਵਿਚ ਸਾਹਮਣੇ ਆਉਂਦੇ ਹਨ। ਸੇਤੁ ਕਾਵਿ-ਮਈ ਹੋਣ ਕਾਰਨ ਦਿਲ ਨੂੰ ਛੂਹ ਲੈਣ ਵਾਲਾ ਹੈ। ਛੋਟੇ ਨਾਟਕਾਂ ਅਤੇ ਇਕਾਂਗੀਆਂ ਦੇ ਅਗਲੇ ਸੰਗ੍ਰਹਿ 'ਮਹਾਂਸਮੁੰਦਰ' ਵਿਚ ਵਿਕਾਸ ਲੱਗਭਗ ਨਾ ਹੋਣ ਦੇ ਬਰਾਬਰ ਹੈ। ਇਥੇ ਪ੍ਰਧਾਨਤਾ ਮੰਚ-ਸ਼ੈਲੀ ਨੂੰ ਦਿੱਤੀ ਗਈ ਹੈ। ਇਨ੍ਹਾਂ ਦੋਹਾਂ ਸੰਕਲਨਾਂ ਦੀਆਂ ਵਧੇਰੇ ਰਚਨਾਵਾਂ ਕੁਲੀਨ ਵਰਗ ਨਾਲ ਸੰਬੰਧਿਤ ਹੋਰ ਢੰਗ ਦੀਆਂ ਹਨ। ਆਮ ਲੋਕਾਂ ਦੇ ਜੀਵਨ ਤੋਂ ਪਰ੍ਹੇ ਅਤੇ ਮਨੋ-ਵਿਗਿਆਨਿਕ ਅਧਾਰ ਤੇ ਲਿਖੀਆਂ ਗਈਆਂ ਹਨ।

ਨਵੀਨਤਰ ਨਾਟਕ ਰੂਪਾਂ ਵਿਚ ਸਾਡੇ ਸਾਹਮਣੇ ਹੁਣ ਤਕ ਮਨੋਰੰਜਨ ਦੇ ਚਾਰ ਨਾਟਕ 'ਵਨਹੰਸੀ' (1968) 'ਅਰਣਯਫਸਲ' (1970), 'ਅੰਮ੍ਰਿਤਸਯ ਪੁਤ੍ਰ' (1974) ਅਤੇ 'ਕਾਠਘੋੜਾ' (1974) ਹਨ। ਇਨ੍ਹਾਂ ਸਾਰੇ ਨਾਟਕਾਂ ਵਿਚ ਨਾਟਕਕਾਰ ਦਾਸ ਨੇ ਜੀਵਨ ਦੀ ਬੌਧਿਕ ਪਰਿਭਾਸ਼ਾ ਅਤੇ ਨਵੇਂ ਢੰਗ ਨਾਲ ਵਿਸ਼ਲੇਸ਼ਣ ਅਤੇ ਚਿੰਤਨ ਸਥਾ-ਪਿਤ ਕੀਤਾ ਹੈ—ਜੀਵਨ ਦੀਆਂ ਨਵੀਆਂ ਦਿਸ਼ਾਵਾਂ ਦੀ ਖੋਜ ਕੀਤੀ ਹੈ। ਫਿਰ ਇਨ੍ਹਾਂ ਨਾਟਕਾਂ ਵਿਚ ਭਾਵ ਵਸਤੂ ਤੇ ਥੀਮ ਦੁਆਰਾ ਮਨੋਰੰਜਕੀ ਪਰੰਪਰਾ ਅਤੇ ਮਨੋ-ਵਿਗਿਆਨਿਕ ਘਾਟ ਨਜ਼ਰੀਂ ਪੈਂਦੀ ਹੈ। ਵਾਰਤਾਲਾਪ ਦੀ ਵਿਚਿਤਰਤਾ, ਘਟਨਾਵਾਂ ਅਤੇ ਮੰਚ-ਕੁਸ਼ਲਤਾ ਅਤੇ ਪੇਸ਼ਕਸ਼ ਤੇ ਬਾਹਰੀ ਢੰਗ ਵਿਚ ਚਮਤਕਾਰ ਸਿਰਫ਼ ਐਬਸਰਡ ਦੀ ਪ੍ਰਤੀਤੀ ਕਰਵਾਉਂਦੇ ਹਨ, ਭਰਮ ਪੈਦਾ ਕਰਦੇ ਹਨ।

ਮਨੋਰੰਜਨ ਦੇ ਨਵੇਂ ਨਾਟਕਾਂ ਵਿਚੋਂ 'ਵਨਹੰਸੀ' ਪਹਿਲਾ ਹੈ। ਉਸੇ ਸਾਲ 1968 ਵਿਚ ਭੈਰਵੀ ਨਾਟ ਸੰਸਥਾ 'ਸਿਰਜਨੀ' (1964) ਨੇ ਇਸ ਨੂੰ ਮੰਚ ਤੇ ਖੇਡਿਆ। ਉਸ ਵੇਲੇ ਇਸ ਨਾਟਕ ਨੇ ਦਰਸ਼ਕਾਂ ਦੀ ਚੇਤਨਾ ਨੂੰ ਹਿਲਾ ਦਿੱਤਾ। ਦੂਜੇ ਸ਼ਬਦਾਂ ਵਿਚ ਇਉਂ ਕਿਹਾ ਜਾ ਸਕਦਾ ਹੈ ਕਿ ਇਸ ਨਾਟਕ ਬਾਰੇ ਉਸ ਸਮੇਂ ਦੀ ਪ੍ਰਤੀਕ੍ਰਿਆ ਅਤੇ ਆਲੋਚਨਾ ਵੇਖੀ ਜਾਵੇ ਤਾਂ ਸਪੱਸ਼ਟ ਹੋ ਜਾਵੇਗਾ ਕਿ ਇਸ ਨਾਟਕ ਨੇ ਉਸ ਵੇਲੇ ਬਹੁਤ ਵੱਡੀ ਹਲਚਲ ਪੈਦਾ ਕਰ ਦਿੱਤੀ ਸੀ। ਵੱਡੇ ਵੱਡੇ ਆਲੋਚਕ ਇਸ ਨੂੰ ਵੇਖ ਕੇ ਹੈਰਾਨ ਹੋ ਗਏ ਸਨ।

ਇਸ ਨਾਟਕ ਬਾਰੇ ਨਾਟਕਕਾਰ ਦਾ ਕਹਿਣਾ ਹੈ—"ਆਦਮੀ ਦੇ ਮਨ ਅੰਦਰ ਜੋ ਕੁਝ ਹੋ ਰਿਹਾ ਹੈ, ਉਨ੍ਹਾਂ ਘਟਨਾਵਾਂ ਨੂੰ ਕੇਂਦਰ ਬਣਾ ਕੇ ਮਨ ਦੇ ਉਤਾਰ-ਚੜ੍ਹਾਅ ਨੂੰ ਸਟੇਜ ਦੁਆਰਾ ਦਰਸ਼ਕਾਂ ਤਕ ਪਹੁੰਚਾਉਣਾ ਹੀ 'ਵਨਹੰਸੀ' ਦਾ ਮੁੱਖ ਉਦੇਸ਼ ਹੈ। ਇਸ ਦੇ ਲਈ ਜੇ ਨਾਟਕ ਦੀ ਪਰੰਪਰਾਗਤ ਧਾਰਾ...ਜਿਵੇਂ ਕਿ ਕਥਾਵਸਤੂ ਦੀ ਚਾਲ, ਕ੍ਰਮਵਾਰ

ਨਾਟਕ ਝਾਕੀਆਂ ਦੀ ਜ਼ਰੂਰਤ, ਵਾਰਤਾਲਾਪ ਦਾ ਪ੍ਰਵਾਹ, ਸਿਖ਼ਰ ਦਾ ਨਿਰਮਾਣ ਆਦਿ ਨਿਸਚਿਤ ਨਿਯਮਾਂ ਨੂੰ ਵੀ ਤੋੜਨਾ ਪਵੇ...ਤਾਂ ਵੀ ਕੋਈ ਹਰਜ਼ ਨਹੀਂ ।"

ਭੂਤ, ਭਵਿੱਖ ਅਤੇ ਵਰਤਮਾਨ ਦੀ ਗੱਲ ਕੀਤੇ ਬਿਨਾਂ, ਇਕ ਆਦਮੀ ਜੋ ਕੁਝ ਵੀ ਸੋਚਦਾ ਹੈ, ਉਸ ਦੇ ਸਾਰੇ ਮਾਨਸਿਕ ਘੋਲ ਅਤੇ ਘਟਨਾ-ਪ੍ਰਵਾਹ ਨੂੰ ਜੇ ਸਟੇਜ ਤੇ ਲਿਆਂਦਾ ਜਾਵੇ—ਪ੍ਰਤੱਖ ਦਿਖਾਇਆ ਜਾਵੇ—ਤਾਂ ਬਹੁਤ ਕੁਝ ਹੈਰਾਨ ਕਰ ਦੇਣ ਵਾਲਾ, ਉਤਸੁਕਤਾ ਵਧਾਉਣ ਵਾਲਾ ਹੋਵੇਗਾ, ਇਸ ਵਿਚ ਕੋਈ ਸ਼ੱਕ ਨਹੀਂ । ਇਸ ਨਾਟਕ ਤੇ ਵਿਚਾਰ ਤਿੰਨ ਤਰ੍ਹਾਂ ਨਾਲ ਕੀਤਾ ਜਾ ਸਕਦਾ ਹੈ—ਮਨੋਵਿਗਿਆਨਕ ਥੀਮ, ਭੂਤ, ਭਵਿੱਖ ਅਤੇ ਵਰਤਮਾਨ—ਸਮੇਂ ਦੇ ਧਿਆਨ ਨੂੰ ਛੱਡ ਕੇ ਪਾਤਰਾਂ ਅਤੇ ਘਟਨਾਵਾਂ ਨੂੰ ਸਮੇਂ ਹੀਣਤਾ ਰਾਹੀਂ ਪ੍ਰਤੱਖ ਰੂਪ ਵਿਚ ਪੇਸ਼ ਕਰਨਾ, ਘਟਨਾਵਾਂ ਤੋਂ ਪੈਦਾ ਹੋਈ ਮਾਨਸਿਕ ਸਥਿਤੀ ਵਿਚ ਪਾਪ-ਪੁੰਨ ਦੀ ਗੱਲਬਾਤ ਅਤੇ ਜੀਵਨ ਵਿਚ ਸ਼ਾਂਤੀ ਆਦਿ ਦੀ ਖੋਜ ਨਾਟਕ ਵਿਚ ਇਹ ਸਾਰੀਆਂ ਗੱਲਾਂ ਟਿਕ-ਮਿਕ ਹੋ ਕੇ ਜੜੀਆਂ ਹੋਈਆਂ ਹਨ ।

ਡਾ: ਪ੍ਰਵੀਰ ਚੌਧਰੀ ਆਪਣੀ ਪ੍ਰੇਮਿਕਾ ਊਸ਼ਾ ਨਾਲ ਵਿਆਹ ਨਹੀਂ ਕਰ ਸਕੇ । ਊਸ਼ਾ ਨੇ ਵਿਆਹ ਕੀਤਾ ਸੰਤੋਸ਼ ਸ਼ਰਮਾ ਨਾਲ । ਡਾ: ਪ੍ਰਵੀਰ ਨੇ ਕਿਧਰੇ ਹੋਰ ਵਿਆਹ ਕੀਤਾ ਅਤੇ ਹੁਣ ਪੰਜ ਸਾਲ ਦਾ ਰਾਜੀਵ ਉਨ੍ਹਾਂ ਦਾ ਪੁੱਤਰ ਹੈ । ਕਲਿਨਿਕ ਖੋਲ੍ਹਿਆ ਹੈ । ਕਾਰ ਦਾ ਐਕਸੀਡੈਂਟ ਹੋ ਜਾਣ ਕਾਰਨ ਸੰਤੋਸ਼ ਨੂੰ ਬੇਹੋਸ਼ੀ ਦੀ ਹਾਲਤ ਵਿਚ ਉਸ ਦੇ ਕਲਿਨਿਕ ਵਿਚ ਲਿਆਂਦਾ ਗਿਆ ਹੈ । ਉਸ ਦੇ ਸਿਰ ਵਿਚ ਸੱਟ ਲੱਗੀ ਹੈ । ਉਸ ਦੇ ਮੱਥੇ ਦਾ ਉਪਰੇਸ਼ਨ ਕੀਤਾ ਜਾਂਦਾ ਹੈ ਪਰ ਸਫ਼ਲ ਨਹੀਂ ਹੁੰਦਾ । ਸੰਤੋਸ਼ ਦੇ ਬਾਰੇ ਡਾਕਟਰ ਕਈ ਗੱਲਾਂ ਸੋਚਦਾ ਹੈ । ਸਜਰਾ ਮਰਿਆ ਸੰਤੋਸ਼ ਡਾਕਟਰ ਦੇ ਮਨ ਵਿਚ ਹੀ ਮੂਰਤੀਮਾਨ ਨਹੀਂ ਹੁੰਦਾ ਬਲਕਿ ਨਾਟਕਕਾਰ ਪ੍ਰਤੱਖ ਰੂਪ ਵਿਚ ਉਸ ਨੂੰ ਦਰਸ਼ਕਾਂ ਦੇ ਸਾਹਮਣੇ ਮੰਚ ਤੇ ਪ੍ਰਸਤੁਤ ਕਰ ਦਿੰਦਾ ਹੈ । ਇਸ ਦੁਰਘਟਨਾ ਤੋਂ ਪੈਦਾ ਹੋਏ ਨਤੀਜੇ ਵਜੋਂ ਊਸ਼ਾ ਅਤੇ ਡਾਕਟਰ ਦੀ ਅਚਾਨਕ ਹੀ ਮੁਲਾਕਾਤ ਹੋ ਜਾਂਦੀ ਹੈ । ਡਾਕਟਰ ਦਿਲੋਂ ਊਸ਼ਾ ਨੂੰ ਭੁਲਾ ਨਹੀਂ ਸਕਿਆ ਹੈ । ਇਸ ਘਟਨਾ ਅਤੇ ਮੁਲਾਕਾਤ ਨੇ ਉਸ ਨੂੰ ਫਿਰ ਹਿਲਾ ਦਿੱਤਾ । ਪਤਾ ਲੱਗਦਾ ਹੈ ਕਿ ਊਸ਼ਾ ਗਰਭਵਤੀ ਹੈ । ਇਥੇ ਉਹ ਕਲਪਨਾ ਕਰ ਜਾਂਦਾ ਹੈ—ਊਸ਼ਾ ਦੀ ਲੜਕੀ ਵੱਡੀ ਹੋ ਕੇ 20 ਸਾਲ ਦੀ ਹੋ ਚੁੱਕੀ ਹੈ । ਰਾਜੀਵ ਦੀ ਉਮਰ ਪੰਝੀ ਸਾਲ ਦੀ ਹੋ ਚੁੱਕੀ ਹੈ ਅਤੇ ਉਹ ਡਾਕਟਰੀ ਪੜ੍ਹ ਰਿਹਾ ਹੈ । ਦੋਵੇਂ ਚਾਰਲਸ ਲੈਂਬ ਦੇ ਸੁਪਨੇ ਦੀ ਸੰਤਾਨ ਵਾਂਗ ਮਾਨਸਿਕ ਨਾ ਹੋ ਕੇ ਭਵਿਖ ਦੇ ਗਰਭ ਵਿਚ ਸਰੀਰਕ ਰੂਪ ਵਿਚ ਸਾਹਮਣੇ ਆ ਜਾਂਦੇ ਹਨ । ਦੋਵੇਂ ਇਕ ਦੂਜੇ ਨੂੰ ਪ੍ਰੇਮ ਕਰਨ ਲੱਗ ਚੁਕੇ ਹਨ—ਡਾ: ਪ੍ਰਵੀਰ ਅਤੇ ਊਸ਼ਾ ਵਾਂਗ ਮੁਲਾਕਾਤ,

ਫੇਰ ਹੋਰ ਨੇੜਤਾ, ਭਾਵਾਂ ਦਾ ਆਦਾਨ ਪ੍ਰਦਾਨ......ਹਰ ਰੋਜ਼ ਸ਼ਾਮ ਵੇਲੇ......ਊਸ਼ਾ ਦੇ ਘਰ ਦੇ ਸਾਹਮਣੇ ਖੁਲ੍ਹੇ ਮੈਦਾਨ ਵਿਚ ਗੁਲਮੋਹਰ ਦੇ ਹੇਠਾਂ। ਦੋਹਾਂ ਵਿਚ ਇਹੋ ਹੀ ਹੋਣਾ ਹੈ। ਕਾਲਜ ਦੇ ਡਰਾਮੇ ਵਿਚ ਅਦਾਕਾਰੀ ਵੇਲੇ ਪ੍ਰੇਮ ਸ਼ੁਰੂ ਹੋ ਜਾਂਦਾ ਹੈ ('ਅਰਣਯਫਸਲ' ਵਿਚ ਸੰਗ੍ਰਾਮ ਅਤੇ ਬੇਬੀ ਵਾਂਗ) ਲਾਇਬ੍ਰੇਰੀ ਵਿਚ ਮੁਲਾਕਾਤਾਂ, ਪਾਰਕ ਵਿਚ ਰੋਜ਼ ਸ਼ਾਮ ਨੂੰ ਘੁੰਮਣਾ ਆਦਿ। ਗੁਲਮੋਹਰ ਦੀ ਖਿੱਚ ਵੀ ਉਵੇਂ ਹੀ ਹੈ।

ਕਦੇ ਕਦੇ ਕਿਸੇ ਇਸਤਰੀ-ਦੋਸਤ ਨਾਲ ਹਾਸਾ ਮਖੌਲ ਅਤੇ ਨਾਈਟ ਡਿਊਟੀ ਵੇਲੇ ਕਿਸੇ ਜ਼ਮਾਨਤ ਲਈ ਮਨ ਦੀ ਕਿਸੇ ਕਮਜ਼ੋਰੀ ਬਾਰੇ ਡਾ: ਪ੍ਰਵੀਰ ਨੇ ਦੱਸਿਆ ਸੀ ਊਸ਼ਾ ਨੂੰ—ਇਥੇ ਗੀਤਾ ਅਤੇ ਰਾਜੀਵ ਵਿਚ ਉਸ ਦਾ ਵਰਣਨ ਕੀਤਾ ਹੈ। "ਉਨ੍ਹਾਂ ਨੇ ਬੜੇ ਸਾਫ਼ ਦਿਲ ਨਾਲ (ਊਸ਼ਾ ਨੂੰ) ਹੋਰ ਨੇੜੇ ਖਿੱਚ ਲਿਆ ਹੈ।' ਊਸ਼ਾਂ ਦੇ ਇਸ ਮੰਤਵ ਤੇ ਉਹ ਬੜਾ ਖੁਸ਼ ਹੋ ਰਿਹਾ ਹੈ। "ਇਸ ਮੰਤਵ ਦਾ ਕੋਈ ਅਰਥ ਨਹੀਂ" ਕਹਿ ਕੇ ਗੀਤਾ ਉਨ੍ਹਾਂ ਦੀ ਵਿਚਾਰਧਾਰਾ ਵਿਚ ਤਬਦੀਲੀ ਲਿਆ ਦਿੰਦੀ ਹੈ। ਦੂਜੇ ਪਾਸੇ ਊਸ਼ਾ ਆਪਣੇ ਆਪ ਨੂੰ ਹੋਰ ਵੀ ਗੂੜ੍ਹ ਅਤੇ ਰਹੱਸਮਈ ਬਣਾਈ ਰਖਦੀ ਹੈ। ਇਥੇ ਕਿਸੇ ਤਰ੍ਹਾਂ ਸ਼ੱਕ ਪੈਦਾ ਹੋ ਜਾਂਦਾ ਹੈ—ਇਸ ਫਾਰਮੂਲੇ ਵਿਚ ਵਿਆਹ ਦਾ ਕੋਈ ਸਵਾਲ ਹੀ ਨਹੀਂ ਰਹਿ ਜਾਂਦਾ। ਇਥੇ ਇਨ੍ਹਾਂ ਸਾਰੀਆਂ ਗੱਲਾਂ ਦੀ ਵਿਆਖਿਆ ਕੀਤੀ ਗਈ ਹੈ। ਫੇਰ ਊਸ਼ਾ ਨਾਲ ਗੱਲਬਾਤ ਕਰਦੇ ਸਮੇਂ ਪ੍ਰਵੀਰ ਫਿਰ ਪੁਰਾਣੀਆਂ ਯਾਦਾਂ ਵਿਚ ਗੁੰਮ ਹੋ ਜਾਂਦਾ ਹੈ (ਨਾਟਕਕਾਰ ਦਾ ਵਿਸ਼ਲੇਸ਼ਣ) ਇਕੱਠੇ ਰਹਿਣ ਦੀ ਕਲਪਨਾ ਕਰਨ ਲਗਦੇ ਹਨ ਉਹ! ਜੇ ਊਸ਼ਾ ਦੀ ਕੁੜੀ ਹੋਈ—ਉਸ ਨੂੰ ਤਿੰਨ ਪਹੀਆਂ ਵਾਲੇ ਸਾਈਕਲ ਤੇ ਬਿਠਾ ਕੇ ਰਾਜੀਵ ਘੁਮਾਇਆ ਕਰੇਗਾ। ਵੱਡੇ ਹੋ ਕੇ ਇਕੱਠੇ ਕਾਲਜ ਜਾਇਆ ਕਰਨਗੇ।......ਸੈਕੰਡ ਸ਼ੋਅ ਪਿਕਚਰ ਵੇਖਣ ਜਾਣਗੇ......ਇਕ ਦੂਜੇ ਨੂੰ ਪਸੰਦ ਕਰਨ ਲੱਗਣਗੇ। ਇਹ ਪ੍ਰਸੰਗ ਬਦਲ ਕੇ ਪ੍ਰਵੀਰ ਊਸ਼ਾ ਦੇ ਨਾਲ ਰਹਿਣ ਦੀ ਇੱਛਾ ਪ੍ਰਗਟ ਕਰਦੇ ਹਨ ਊਸ਼ਾ ਦੇ ਵਿਧਵਾ ਹੋਣ ਦੇ ਬਾਵਜੂਦ 'ਪਾਪ-ਪੁੰਨ' ਦਾ ਵਿਚਾਰ ਮਨ ਦੀ ਕਲਪਨਾ ਮਾਤਰ ਹੈ॥ ਇਹ ਕਹਿ ਕੇ ਉਹ ਊਸ਼ਾ ਨੂੰ ਸਮਝਾ ਰਹੇ ਹਨ। ਪਰ ਊਸ਼ਾ ਇਹ ਕਹਿ ਕੇ ਚਲੀ ਜਾਂਦੀ ਹੈ—"ਤੇਰੇ ਤੋਂ ਦੂਰ ਰਹਿ ਕੇ ਮੈਂ ਸ਼ਾਂਤੀ ਨਾਲ ਰਹਾਂਗੀ।"

ਸੰਤੋਸ਼ ਸ਼ਰਮਾ ਦੀ ਦੁਰਘਟਨਾ ਵੇਲੇ ਡਾ: ਪ੍ਰਵੀਰ ਚੌਧਰੀ ਨਾਲ ਹੋਈ ਮੁਲਾਕਾਤ ਤੋਂ ਬਾਅਦ ਊਸ਼ਾ ਦੇ ਅੰਦਰ ਇਕ ਤੂਫ਼ਾਨ ਉਠ ਖੜਾ ਹੁੰਦਾ ਹੈ, ਇਸ ਤੂਫ਼ਾਨ ਨੇ ਊਸ਼ਾ ਨੂੰ ਸ਼ਾਂਤੀ ਨਾਲ ਨਾ ਰਹਿਣ ਦਿੱਤਾ—ਪ੍ਰਵੀਰ ਨੂੰ ਵੀ ਸ਼ਾਂਤੀ ਨਾ ਮਿਲ ਸਕੀ। ਇਸ ਤੂਫ਼ਾਨ ਦੇ ਫਲਸਰੂਪ ਹੋਰ ਵੀ ਪਾਤਰ ਮੰਚ ਤੇ ਆਏ—ਨਰਸ ਦੀ ਭੂਮਿਕਾ ਤਕ।

ਵੀਹ ਸਾਲ ਬਾਅਦ। ਇਸ ਕਥਾਵਸਤੂ ਦਾ ਦੂਜਾ ਹਿੱਸਾ ਆਉਂਦਾ ਹੈ, 'ਕਸੁਧਾ' ਵਿਚ। ਪਿਤਾ ਦੇ ਕਲਿਨਿਕ ਵਿਚ ਕਰਤਾ-ਧਰਤਾ ਹੈ ਡਾ: ਰਾਜੀਵ। ਉਹੀ ਨਰਸ ਹੈ। ਪ੍ਰੇਮਿਕਾ ਗੀਤਾ ਦਾ ਆਉਣ ਜਾਣ ਹੈ। ਨਰਸ ਤੋਂ ਗੀਤਾ ਨੂੰ ਪਤਾ ਲੱਗਦਾ ਹੈ—ਇਸ ਕਲਿਨਿਕ ਵਿਚ ਪਿਤਾ ਸੰਤੋਸ਼ ਦੀ ਮੌਤ ਹੋਈ ਸੀ। ਆਪਣੀ ਮਾਂ-ਊਸ਼ਾ ਅਤੇ ਮਿੱਤਰ ਦੇ ਪਿਤਾ ਪ੍ਰਵੀਰ ਦੇ ਆਪਸੀ ਪ੍ਰੇਮ ਦੀ ਗੱਲ ਦਾ ਉਸ ਨੂੰ ਪਤਾ ਲਗ ਜਾਂਦਾ ਹੈ। ਉਹ ਬਦਲ ਜਾਂਦੀ ਹੈ। ਪਰ ਰਾਜੀਵ ਦੇ ਮਨ ਅੰਦਰ ਉਸ ਲਈ ਬੜੀ ਭੁੱਖ ਹੈ। ਇਹ ਦੋਵੇਂ ਕੇਂਦਰ ਬਣ ਜਾਂਦੇ ਹਨ ਤੇ ਬਾਕੀ ਪਾਤਰ ਗੌਣ ਹੋ ਜਾਂਦੇ ਹਨ। ਜਿਵੇਂ ਊਸ਼ਾ ਨੇ ਇਕ ਵਾਰ ਕੀਤਾ ਸੀ, ਗੀਤਾ ਰਾਜੀਵ ਨੂੰ ਛੱਡ ਕੇ ਚਲੀ ਜਾਂਦੀ ਹੈ। ਇਥੇ ਊਸ਼ਾ ਅਤੇ ਪ੍ਰਵੀਰ ਵਿਚਲੀ ਭੁੱਖ ਦਾ ਰੂਪ ਭਿੰਨ ਹੈ। ਨਰਸ ਵਿਚ ਵੀ। ਇਕ ਹੋਰ ਵੱਡੀ ਗੱਲ ਹੈ—ਗੀਤਾ ਵਿਚ ਮਮਤਾ ਜੋ ਔਰਤ ਦਾ ਇਕ ਸੁਭਾਵਕ ਗੁਣ ਹੈ ਦਾ ਰਹੱਸ—ਜਿਸ ਨੂੰ ਸ਼ਬਦਾਂ ਵਿਚ ਬੰਨ੍ਹਣਾ ਜਾਂ ਉਸਦੀ ਵਿਆਖਿਆ ਕਰਨੀ ਮੁਸ਼ਕਿਲ ਹੈ।

ਫਿਰ ਪੰਜ ਸਾਲਾਂ ਬਾਅਦ। ਕਥਾ ਦਾ ਅੰਤ੍ਰਿਮ ਦ੍ਰਿਸ਼—'ਹਿੱਲੋਲ'। ਊਸ਼ਾ ਦੇ ਜੀਵਨ ਵਿਚ ਜਿਵੇਂ ਸੰਤੋਸ਼ ਸ਼ਰਮਾ ਪਤੀ ਬਣ ਕੇ ਆਉਂਦਾ ਹੈ ਉਸੇ ਤਰ੍ਹਾਂ ਗੀਤਾ ਦਾ ਪਤੀ ਬਣਿਆ ਹੈ ਅਸ਼ੋਕ। ਊਸ਼ਾ-ਸੰਤੋਸ਼-ਪ੍ਰਵੀਰ ਵਾਲਾ ਘਟਨਾ-ਚੱਕਰ ਹੀ ਗੀਤਾ-ਅਸ਼ੋਕ-ਰਾਜੀਵ ਦੇ ਜੀਵਨ ਵਿਚ ਚੱਲ ਪੈਂਦਾ ਹੈ। ਪ੍ਰੇਮੀ-ਪ੍ਰੇਮਿਕਾ, ਪਤੀ-ਪਤਨੀ ਦੀ ਅਵਸਥਾ ਤੋਂ ਲੈ ਕੇ, ਗੁਲਮੋਹਰ, ਪਾਪ-ਪੁੰਨ ਦਾ ਵਿਚਾਰ ਆਦਮੀ ਦੇ ਮਨ ਅਤੇ ਜੀਵਨ ਵਿਚ ਸ਼ਾਂਤੀ ਲੱਭਣ ਦਾ ਯਤਨ ਇਸ ਸਾਰੇ ਕੁਝ ਨੂੰ ਦੁਹਰਾਇਆ ਜਾਂਦਾ ਹੈ। ਉਵੇਂ ਹੀ ਐਕਸੀਡੈਂਟ, ਉਸ ਦਾ ਕਾਰਨ, ਉਵੇਂ ਹੀ ਮਰੇ ਹੋਏ ਅਸ਼ੋਕ ਦਾ ਜੀਵਿਤ ਰੂਪ ਵਿਚ ਪੇਸ਼ ਹੋਣਾ, ਉਵੇਂ ਹੀ ਤਿੰਨਾਂ ਕਾਲਾਂ ਦਾ ਇਕੱਠੇ ਹੋ ਜਾਣਾ। ਸੰਤੋਸ਼ ਅਤੇ ਅਸ਼ੋਕ ਦੀ ਅਵਾਜ਼ ਵਿਚ ਅਖ਼ੀਰਲੀ ਗੱਲ—"ਜਾ ਕੇ ਊਸ਼ਾ ਨੂੰ ਸ਼ਾਂਤੀ ਨਾ ਮਿਲ ਸਕੀ। ਵਾਪਸ ਆ ਕੇ ਗੀਤਾ ਨੂੰ ਸ਼ਾਂਤੀ ਨਹੀਂ ਮਿਲ ਸਕੇਗੀ।" ਸ਼ਾਂਤੀ ਲਈ ਆਦਮੀ ਦੀ ਦੌੜ ਸਿਰਫ਼ ਦੁਖ ਅਸ਼ਾਂਤੀ ਤੇ ਆ ਕੇ ਹੀ ਮੁਕ ਜਾਂਦੀ ਹੈ......ਇਥੇ ਵੀ ਤੁਹਾਨੂੰ ਸ਼ਾਂਤੀ ਨਹੀਂ ਮਿਲ ਸਕੇਗੀ। 'ਕਿਸੇ ਨੂੰ ਸ਼ਾਂਤੀ ਨਹੀਂ'......ਇਸੇ ਹਾਲਤ ਵਿਚ ਜਿਊਣਾ ਪਵੇਗਾ।"

'ਵਨਹੰਸੀ' ਵਿਚ ਵਿਸ਼ੇਸ਼ ਕਰਕੇ 'ਕਸੁਧਾ' ਅਤੇ 'ਹਿਲੋਲ' ਨੂੰ ਲੈ ਕੇ ਮਨੋ-ਵਿਗਿਆਨਿਕ ਦ੍ਰਿਸ਼ਟੀ ਤੋਂ ਨਾਟਕਕਾਰ ਦੀ ਆਪਣੀ ਹੀ ਪਰੰਪਰਾ ਵੇਖੀ ਜਾ ਸਕਦੀ ਹੈ, ਖਾਨਦਾਨੀ ਗੁਣ ਦੁਆਰਾ। ਪਿਤਾ ਡਾ: ਪ੍ਰਵੀਰ ਦੇ ਗੁਣ ਰਾਜੀਵ ਵਿਚ, ਮਾਂ ਊਸ਼ਾ ਦੇ ਗੁਣ ਗੀਤਾ ਵਿਚ ਮੁੜ ਸਜੀਵ ਹੋਏ ਹਨ।

ਵਾਤਾਵਰਣ ਅਤੇ ਪੇਸ਼ਕਸ਼ ਦੀ ਦ੍ਰਿਸ਼ਟੀ ਤੋਂ 'ਵਨਹੰਸੀ' ਸਾਡੇ ਨਾਟਕ-ਖੇਤਰ ਵਿਚ

ਬਿਲਕੁਲ ਨਵਾਂ ਹੈ। ਵਰਤਮਾਨ, ਭੂਤ ਅਤੇ ਭਵਿਖ ਨੂੰ ਇਕੋ ਵੇਲੇ ਇਕੱਠੇ ਹੀ ਦਰਸ਼ਕਾਂ ਦੇ ਸਾਹਮਣੇ ਪੇਸ਼ ਕਰਨਾ ਬੜੀ ਹੈਰਾਨੀ ਭਰੀ ਅਤੇ ਕਲਾਪੂਰਣ ਗੱਲ ਹੈ। ਥੋੜ੍ਹੀ ਜਿਹੀ ਕਾਵਿਮਈ ਚਰਚਾ ਨਾਲ ਇਸਦੀ ਵਿਸ਼ੇਸ਼ਤਾ ਸਪੱਸ਼ਟ ਹੋ ਜਾਵੇਗੀ।

ਮਨੋਰੰਜਨ ਦਾ 'ਵਨਹੰਸੀ' ਪਰੀਖਣ-ਨਿਰੀਖਣ ਅਤੇ ਨਵੇਂ ਪ੍ਰਯੋਗਾਂ ਨੂੰ ਲੈ ਕੇ ਚੱਲਣ ਵਾਲਾ ਨਾਟਕ ਹੈ। ਇਥੇ ਸਮੇਂ ਦੀ ਚੇਤਨਾ ਅਤੇ ਸਮੇਂ-ਹੀਨਤਾ ਦੀ ਚੇਤਨਾ ਸੀਮਤ ਅਤੇ ਸੁੰਦਰ ਹੈ। ਵੀਹ-ਪੰਝੀ ਸਾਲਾਂ ਦੀ ਸੰਖੇਪ ਯਾਦ ਵਿਚ। ਨਿਸਚਤ ਨਾਟਕ ਪ੍ਰਯੋਜਨ ਦੀ ਦ੍ਰਿਸ਼ਟੀ ਤੋਂ ਏਨਾ ਹੀ ਕਾਫ਼ੀ ਹੈ। ਨਾਟਕ ਪ੍ਰਯੋਜਨ ਬੋਧ ਦੀ ਉਨ੍ਹਾਂ ਨੇ ਥੋੜ੍ਹੀ ਜਿਹੀ ਵੀ ਉਲੰਘਣਾ ਨਹੀਂ ਕੀਤੀ। ਤਦੇ ਹੀ ਡਾ: ਪ੍ਰਵੀਰ ਦੇ ਚਿੰਤਨ ਅਤੇ ਵਿਚਾਰਾਂ ਵਿਚ ਗੁੰਮ ਹੋ ਜਾਣ ਕਾਰਨ ਅਜਨਮੀ ਗੀਤਾ ਵੀਹ ਸਾਲ ਦੀ ਮੁਟਿਆਰ ਅਤੇ ਪੰਜ ਸਾਲਾਂ ਦਾ ਰਾਜੀਵ ਪੱਚੀਆਂ ਸਾਲਾਂ ਦਾ ਗਭਰੂ ਬਣ ਕੇ ਸਾਹਮਣੇ ਆ ਜਾਂਦੇ ਹਨ। ਇਥੇ ਉਹ ਦਰਸ਼ਕਾਂ ਨੂੰ ਹੈਰਾਨ ਹੀ ਨਹੀਂ ਸਗੋਂ ਹੋਰ ਜਾਣਨ ਦੀ ਉਤਸੁਕਤਾ ਵੀ ਪੈਦਾ ਕਰਦੇ ਹਨ। ਇਨ੍ਹਾਂ ਹਾਲਤਾਂ ਵਿਚ 'ਵਨਹੰਸੀ' ਦੀ ਅਯਥਾਰਥਕਤਾ ਤੇ ਦਰਸ਼ਕ ਸ਼ੱਕ ਹੀ ਨਹੀਂ ਕਰਦਾ ਸਗੋਂ ਪੂਰਾ ਵਿਸ਼ਵਾਸ ਕਰਦਾ ਹੋਇਆ ਕੀਲਿਆ ਜਾਂਦਾ ਹੈ। ਪਾਣੀ ਵਿਚ 'ਵਨਹੰਸੀ' ਦੇ ਪ੍ਰਤਿਬਿੰਬ ਵਾਂਗ ਰਾਜੀਵ—ਗੀਤਾ ਵਿਚ ਪ੍ਰਵੀਰ—ਊਸ਼ਾ ਦਾ ਪ੍ਰਤੀਬਿੰਬ ਹੈ ਜੋ ਨਾਟਕਕਾਰ ਦਾ ਨਿਜਤਵ ਹੈ। ਇਹੀ ਨਿਜਤਵ ਨਾਟਕ ਦੀ ਵਿਚਿੱਤਰਤਾ ਵਿਚ ਲੁਕਿਆ ਰਹਿੰਦਾ ਹੈ ਅਤੇ ਸੁਭਾਵਿਕ ਹੀ ਫਿਰ ਵਿਕਸਿਤ ਹੋ ਜਾਂਦਾ ਹੈ। ਆਮ ਜੀਵਨ ਦੇ ਦੁਖ ਵਿਚ, ਜੀਵਨ ਵਿਚ ਸ਼ਾਂਤੀ ਦੇ ਸੰਬੰਧ ਵਿਚ, ਪਰ ਨਤੀਜਾ ਕੁਝ ਨਹੀਂ ਨਿਕਲਦਾ। ਇਸ ਲਈ ਮਨੋਰੰਜਨ ਦਾਸ ਨੇ 'ਵਨਹੰਸੀ' ਨੂੰ ਨਵੇਂ ਪਰੀਖਣ-ਨਿਰੀਖਣ ਅਤੇ ਨਵੇਂ ਮੰਚ-ਪ੍ਰਯੋਗ ਰਾਹੀਂ ਵਿਸ਼ਵਾਸਯੋਗ ਬਣਾਇਆ ਹੈ।

ਉਨ੍ਹਾਂ ਦਾ ਇਹ ਪਰੀਖਣ-ਨਿਰੀਖਣ ਅਤੇ ਪ੍ਰਯੋਗ ਨਵੇਂ ਉਭਰਦੇ ਨਾਟਕਕਾਰਾਂ ਨੂੰ ਪ੍ਰਭਾਵਿਤ ਕਰਦਾ ਹੈ।

—ਵੇਣੂਧਰ ਰਾਉਤ

**ਪਾਤਰ :**

| | | |
|---|---|---|
| ਡਾਕਟਰ ਪ੍ਰਵੀਰ ਚੌਧਰੀ | : | ਕਲਿਨਿਕ ਦੇ ਮਾਲਕ |
| ਰਾਜੀਵ | : | ਡਾ: ਚੌਧਰੀ ਦਾ ਪੁੱਤਰ |
| ਗੀਤਾ | : | ਰਾਜੀਵ ਦੀ ਸਹਿਪਾਠਨ |
| ਊਸ਼ਾ | : | ਗੀਤਾ ਦੀ ਮਾਂ |
| ਸੰਤੋਸ਼ ਸ਼ਰਮਾ | : | ਊਸ਼ਾ ਦੇ ਪਤੀ |
| ਅਸ਼ੋਕ | : | ਗੀਤਾ ਦੇ ਸਹਿਪਾਠੀ |
| ਨਰਸ | : | ਕਲਿਨਿਕ ਦੀ ਨਰਸ |

# ਮੰਚ-ਨਿਰਦੇਸ਼

ਨਾਟਕ ਦੀਆਂ ਸਾਰੀਆਂ ਘਟਨਾਵਾਂ ਡਾ: ਪ੍ਰਵੀਰ ਚੌਧਰੀ ਦੇ ਕਲਿਨਿਕ ਅੰਦਰ ਤਿੰਨ ਝਾਕੀਆਂ ਵਿਚ ਵਾਪਰੀਆਂ ਹਨ। 'ਸ੍ਰਿਜਨੀ' ਨਾਟ-ਸੰਸਥਾ ਨੇ ਇਸ ਨਾਟਕ ਨੂੰ ਪਹਿਲੀ ਵਾਰ (1968 ਵਿਚ) ਖੇਡਣ ਸਮੇਂ ਪ੍ਰਤੀਕਾਤਮਕ ਕਿਸਮ ਦੀ ਸਟੇਜ ਸੈਟਿੰਗ ਦਾ ਸਹਾਰਾ ਲਿਆ ਸੀ। ਨਾਟਕ ਦੀਆਂ ਮੁੱਖ ਘਟਨਾਵਾਂ ਮਨੁੱਖੀ ਮਨ ਅੰਦਰ ਵਾਪਰਦੀਆਂ ਹਨ। ਇਸੇ ਕਾਰਨ ਮਨ ਦੀ ਅਦਿੱਖ ਡੂੰਘਾਈ ਨੂੰ ਦਰਸਾਉਣ ਲਈ ਕੰਧਾਂ ਦਾ ਰੰਗ ਕਾਲਾ ਰੱਖਿਆ ਗਿਆ। (ਖੱਬੇ ਪਾਸੇ) ਪਿਛਲੀ ਦੀਵਾਰ ਉਪਰ ਬਿਨਾਂ ਮਿੰਟ-ਘੰਟੇ ਦੀਆਂ ਸੂਈਆਂ ਵਾਲੀ ਦੀਵਾਰੀ-ਘੜੀ ਟੰਗੀ ਹੋਈ ਹੈ। ਡਾ: ਪ੍ਰਵੀਰ ਚੌਧਰੀ ਦੇ ਮਨ ਵਿਚ ਜਦੋਂ ਸਮੇਂ ਦਾ ਚੱਕਰ ਚਲਣਾ ਬੰਦ ਹੋ ਜਾਂਦਾ ਹੈ—ਭਾਵ ਜਦੋਂ ਭੂਤ, ਵਰਤਮਾਨ ਅਤੇ ਭਵਿਖ ਤਿੰਨ ਕਾਲ ਇਹ ਸਰਲ ਰੇਖਾ ਵਿਚ ਖੜੇ ਰਹਿੰਦੇ ਹਨ, ਦੂਜੇ ਸ਼ਬਦਾਂ ਵਿਚ ਜਦੋਂ ਵਰਤਮਾਨ ਦੇ ਚਿੰਤਨ ਵਿਚ ਆ ਕੇ ਖੜ੍ਹਾ ਹੋ ਜਾਂਦਾ ਹੈ ਅਤੀਤ ਜਾਂ ਭਵਿਖ...ਸੰਤੋਸ਼ ਸ਼ਰਮਾ ਦੇ ਮੁੜ ਆਉਣ ਤੋਂ ਉਨ੍ਹਾਂ ਦੇ ਚਲੇ ਜਾਣ ਤਕ ਗੀਤਾ ਦੇ ਆਉਣ ਤੋਂ ਗੀਤਾ ਅਤੇ ਰਾਜੀਵ ਦੇ ਚਲੇ ਜਾਣ ਤਕ, ਸੰਤੋਸ਼ ਅਤੇ ਅਸ਼ੋਕ ਦੇ ਆਉਣ ਤੋਂ ਜਾਣ ਤਕ, ਅਸ਼ੋਕ ਅਤੇ ਸੰਤੋਸ਼ ਸ਼ਰਮਾ ਦੇ ਆਉਣ ਤੋਂ ਲੈ ਕੇ ਅਖੀਰ ਵਿਚ ਅਸ਼ੋਕ ਦੇ ਜਾਣ ਤਕ...ਉਸ ਸੂਈਆਂ ਵਿਹੂਣੀ ਦੀਵਾਰੀ ਘੜੀ ਦਾ ਪੈਂਡੂਲਮ ਰੁਕ ਜਾਂਦਾ ਹੈ; ਵੈਸੇ ਉਹ ਚਲਦਾ ਰਹਿੰਦਾ ਹੈ...ਟਿਕ ਟਿਕ। ਕਮਰੇ ਵਿਚ ਕੋਈ ਸਾਮਾਨ ਆਦਿ ਨਹੀਂ ਹੈ। ਲੋੜ ਅਨੁਸਾਰ ਕੇਵਲ ਦੋ ਸਟੂਲ ਹਨ। ਕਮਰੇ ਵਿਚ ਆਉਣ ਜਾਣ ਦਾ ਕੋਈ ਨਿਸ਼ਚਿਤ ਰਾਹ ਨਹੀਂ ਹੈ। ਸਹੂਲਤ ਅਨੁਸਾਰ ਪਾਤਰ ਵਿਸ਼ੇਸ਼ ਕਰਕੇ ਭਵਿੱਖ ਅਤੇ ਭੂਤ ਵਿਚ ਆਉਣ ਵਾਲੇ ਪਾਤਰ—ਕਿਸੇ ਵੀ ਪਾਸਿਓਂ ਆ ਜਾ ਸਕਦੇ ਹਨ। ਜਦੋਂ ਡਾ: ਪ੍ਰਵੀਰ ਚੌਧਰੀ ਦੇ ਮਨ ਵਿਚ ਸਮੇਂ ਦਾ ਚੱਕਰ ਰੁਕ ਜਾਂਦਾ ਹੈ ਅਤੇ ਮਨ ਵਿਚ ਭੂਤ ਜਾਂ ਭਵਿਖ ਵਿਦਮਾਨ ਹੋ ਜਾਂਦਾ ਹੈ ਉਸ ਸਮੇਂ ਮੰਚ ਦੀ ਰੌਸ਼ਨੀ ਜ਼ਰਾ ਘਟ ਜਾਂ ਹਲਕੇ ਨੀਲੇ ਰੰਗ ਦੀ ਕਰਕੇ ਸਾਧਾਰਣ ਰੌਸ਼ਨੀ ਨਾਲ ਉਸ ਨੂੰ ਵਖਰਿਆਇਆ ਜਾ ਸਕਦਾ ਹੈ। ਰਾਜੀਵ ਅਤੇ ਗੀਤਾ ਸਾਰੇ ਨਾਟਕ ਵਿਚ ਗੱਭਰੂ ਅਤੇ ਮੁਟਿਆਰ ਦੇ ਰੂਪ ਵਿਚ ਹਨ ਪਰ ਦੂਜੇ ਅਤੇ ਤੀਜੇ ਅੰਕ ਵਿਚ ਡਾ: ਪ੍ਰਵੀਰ ਚੌਧਰੀ, ਊਸ਼ਾ ਅਤੇ ਨਰਸ ਦੀ ਉਮਰ ਲੋੜ ਅਨੁਸਾਰ ਵਧਾ ਦਿਤੀ ਜਾਵੇਗੀ। ਸੰਤੋਸ਼ ਸ਼ਰਮਾ ਦੀ ਜੋ ਉਮਰ ਪਹਿਲੇ ਅੰਕ ਵਿਚ ਹੈ, ਉਹੀ ਅੰਤਲੇ ਅੰਕ ਵਿਚ ਹੋਵੇਗੀ। ਅਸ਼ੋਕ ਰਾਜੀਵ ਦਾ ਹਾਣੀ ਹੈ, ਇਸ ਲਈ ਅਖੀਰਲੀ ਝਾਕੀ ਵਿਚ ਉਹ ਇਕ ਸਮਾਰਟ ਗੱਭਰੂ ਵਰਗਾ ਦਿਸੇਗਾ।

ਰੰਗਮੰਚ ਉਤੇ ਹਨੇਰਾ। ਦੀਵਾਰੀ ਘੜੀ ਤੇ ਸਪਾਟ ਲਾਈਟ ਦਾ ਪ੍ਰਕਾਸ਼। ਡਾ: ਪ੍ਰਵੀਰ ਚੌਧਰੀ ਘੜੀ ਵੱਲ ਮੂੰਹ ਕਰੀ ਖੜੇ ਹਨ। ਕੁਝ ਹੀ ਚਿਰ ਮਗਰੋਂ ਉਹ ਸਿਗਰਟ ਸੁਲਗਾਉਂਦੇ ਹਨ ਅਤੇ ਇਕ ਦਮ ਮੰਚ ਉਤੇ ਰੌਸ਼ਨੀ ਹੋ ਜਾਂਦੀ ਹੈ। ਮੰਚ ਦੇ ਵਿਚਕਾਰ ਦੋ ਸਟੂਲ ਪਏ ਹਨ। ਉਹ ਮੁੜ ਕੇ ਜਾਂਦੇ ਹਨ ਅਤੇ ਇਸ ਉੱਤੇ ਬੈਠ ਜਾਂਦੇ ਹਨ ਜਿਵੇਂ ਵਿਚਾਰਾਂ ਵਿਚ ਡੁੱਬੇ ਹੋਣ। ਸੱਜੇ ਪਾਸਿਓਂ ਨਰਸ ਅੰਦਰ ਆਉਂਦੀ ਹੈ : ਡਾਕਟਰ ਸਾਹਿਬ ਉੱਠ ਕੇ ਪੁੱਛਦੇ ਹਨ—

ਡਾ. ਚੌਧਰੀ : ਰੋਗੀ ਕੋਲ ਕੌਣ ?

ਨਰਸ : ਡਾ. ਪਟਨਾਇਕ।

ਡਾ. ਚੌਧਰੀ : ਓ...

ਨਰਸ : ਪਲਸ ਰੇਟ ਬਹੁਤ ਘੱਟ ਏ, ਸਰ। ਕੀ ਤੁਸੀਂ...

ਡਾ. ਚੌਧਰੀ : (ਸੱਜੇ ਪਾਸੇ ਵਧ ਕੇ ਅਨਿਸਚਿਤ ਜਿਹੇ ਸੁਰ ਵਿਚ) ਚਾਂਸ !

ਨਰਸ : (ਡਾ. ਵੱਲ ਮੂੰਹ ਫੇਰ ਕੇ) ਪਰ ਜਦੋਂ ਆਪਰੇਸ਼ਨ...

ਡਾ. ਚੌਧਰੀ : ਸਿਰ ਫਟ ਗਿਆ ਸੀ।

ਨਰਸ : ਤਾਂ ਹੀ ਤਾਂ ਕਿਸੇ ਹੋਰ ਨੇ ਹੌਂਸਲਾ ਨਾ ਕੀਤਾ।

ਡਾ. ਚੌਧਰੀ : (ਚਿੰਤਾ ਵਿਚ ਗੁਆਚੇ ਹੋਏ ਮੁੜ ਕੇ) ਹੂੰ !

ਨਰਸ : ਆਪਰੇਸ਼ਨ ਥੀਏਟਰ ਵਿਚ ਤੁਸੀਂ ਉਸ ਆਪਰੇਸ਼ਨ ਲਈ ਤਿਆਰ ਸੀ ਕਿ ਅਚਾਨਕ ਉਸੇ ਵੇਲੇ ਹੀ ਇਹ ਕੇਸ ਆ ਗਿਆ।

ਡਾ. ਚੌਧਰੀ : (ਥੱਕ ਕੇ ਬੈਠਦੇ ਹੋਏ) ਓਫ਼–ਹੋ।

ਨਰਸ : ਸਰ। ਤੁਹਾਨੂੰ....

ਡਾ. ਚੌਧਰੀ : ਨਹੀਂ, ਚੰਗਾ ਨਹੀਂ ਲੱਗਦਾ।

ਨਰਸ : ਫਿਰ ਤੁਸੀਂ ਕੁਆਟਰ ਵਿਚ ਜਾ ਕੇ...

ਡਾ. ਚੌਧਰੀ : ਨਹੀਂ ! (ਨਰਸ ਜਾਣ ਲਗਦੀ ਹੈ) ਸੁਣੋ ! (ਨਰਸ ਰੁਕ ਜਾਂਦੀ ਹੈ) ਰੋਗੀ ਦਾ ਪਤਾ ਮਿਲਿਆ ?

ਨਰਸ : ਨਹੀਂ, ਸਰ, ਪੁਲਿਸ ਜਦੋਂ ਇਥੇ ਲਿਆਈ ਤਾਂ ਕੋਈ ਪਤਾ ਨਹੀਂ ਲਿਖਵਾਇਆ ਗਿਆ। ਬਸ ਏਨੀ ਕੁ ਜਾਣਕਾਰੀ ਮਿਲੀ ਸੀ...

ਕਾਰ ਐਕਸੀਡੈਂਟ !

ਡਾ. ਚੌਧਰੀ : ਪਰ...!

ਨਰਸ : ਪੁਲਿਸ ਨੇ ਜ਼ਰੂਰ ਕੋਈ ਪ੍ਰਬੰਧ ਕੀਤਾ ਹੋਵੇਗਾ !

ਡਾ. ਚੌਧਰੀ : ਹੂੰ।...

ਨਰਸ : ਪਰ...

ਡਾ. ਚੌਧਰੀ : ਕੀ ?

ਨਰਸ : ਲੇਕਿਨ...

ਡਾ. ਚੌਧਰੀ : ਕੀ ?

ਨਰਸ : ਉਨ੍ਹਾਂ ਦੀ ਪਤਨੀ ਸ਼ਾਇਦ....

ਡਾ. ਚੌਧਰੀ : (ਹੈਰਾਨੀ ਨਾਲ ਉੱਠ ਕੇ) ਪਤਨੀ !

ਨਰਸ : ਉਹ ਵੀ ਕਾਰ ਵਿਚ ਸਨ।

ਡਾ. ਚੌਧਰੀ : ਮੈਨੂੰ ਤਾਂ ਕਿਸੇ ਨੇ...

ਨਰਸ : ਨਹੀਂ...ਉਨ੍ਹਾਂ ਨੂੰ ਕੁਝ ਨਹੀਂ ਹੋਇਆ !

ਡਾ. ਚੌਧਰੀ : ਓ...।

ਨਰਸ : ਉਹ ਬੇਹੋਸ਼ ਹੋ ਗਏ ਹਨ।

ਡਾ. ਚੌਧਰੀ : ਹਨ ਕਿੱਥੇ ?

ਨਰਸ : ਉਸ ਪਾਸੇ ਵਾਲੇ ਬੈੱਡ ਤੇ।

ਡਾ. ਚੌਧਰੀ : (ਬੇਚੈਨੀ ਨਾਲ ਬੈਠ ਕੇ) ਜੋ ਹੋਵੇ...(ਅਚਾਨਕ ਉਸੇ ਕਮਰੇ ਵਿਚੋਂ ਪੈਰਾਂ ਦੀ ਆਵਾਜ਼ ਸੁਣਾਈ ਦੇਂਦੀ ਹੈ। ਡਾ. ਚੌਧਰੀ ਥਿੜਕੇ ਜਿਹੇ ਉੱਠ ਖੜੋਂਦੇ ਹਨ) ਕੀ ਹੋਇਆ ? ਡਾਕਟਰ ਪਟਨਾਇਕ ਇੰਜ ਫਿਕਰਮੰਦ ਜਿਹੇ....(ਨਰਸ ਜਿਧਰੋਂ ਪੈਰਾਂ ਦੀ ਆਵਾਜ਼ ਆਈ ਸੀ। ਉਸ ਪਾਸੇ ਵੇਖ ਕੇ ਸੱਜੇ ਪਾਸਿਓਂ ਬਾਹਰ ਨਿਕਲ ਜਾਂਦੀ ਹੈ। ਡਾ. ਚੌਧਰੀ ਉਸੇ ਤਰ੍ਹਾਂ ਖੜੇ ਹਨ। ਕੁਝ ਚਿਰ ਪਿਛੋਂ ਨਰਸ ਸਿਰ ਝੁਕਾਈ ਆ ਕੇ ਖੜੀ ਹੋ ਜਾਂਦੀ ਹੈ) ਓ...

ਨਰਸ : ਸਰ !

ਡਾ. ਚੌਧਰੀ : (ਆਪਣੇ ਆਪ ਨੂੰ ਧੀਰਜ ਦੇਣ ਦੇ ਅੰਦਾਜ਼ ਨਾਲ) ਦਿਮਾਗ ਤੇ ਅਜਿਹੀ ਸੱਟ ਲੱਗਣ ਨਾਲ ਕੋਈ ਨਹੀਂ ਬਚਦਾ। ਆਪਰੇਸ਼ਨ ਤਾਂ ਸਿਰਫ਼ ਇਕ...ਕੋਸ਼ਿਸ਼ ਤਾਂ ਕਰਨੀ ਹੀ ਹੈ...ਪਰ ਉਨ੍ਹਾਂ ਦੀ ਪਤਨੀ ?

ਨਰਸ : ਉਨ੍ਹਾਂ ਨੂੰ ਹਾਲੇ ਤੱਕ ਹੋਸ਼ ਨਹੀਂ ਆਇਆ।

ਡਾ. ਚੌਧਰੀ : (ਬੈਠ ਕੇ) ਕੋਸ਼ਿਸ਼ ਕੀਤੀ ਸੀ...

ਨਰਸ : ਇਹ ਖਬਰ ਉਨ੍ਹਾਂ...?

ਡਾ. ਚੌਧਰੀ : (ਉਦਾਸ ਜਿਹੇ) ਹੂੰ!

ਨਰਸ : ਉਨ੍ਹਾਂ ਦਾ ਕੋਈ ਪਤਾ ਵੀ ਨਹੀਂ ਮਿਲ ਸਕਿਆ। ਸਿਰਫ਼....

ਡਾ. ਚੌਧਰੀ : ਕੀ?

ਨਰਸ : ਫ਼ਟੀ ਹੋਈ ਡਾਇਰੀ ਖਿੰਡ ਪੁੰਡ ਗਈ ਸੀ, ਪੁਲਿਸ ਕੇਵਲ ਨਾਂ ਹੀ ਜਾਣ ਸਕੀ ਹੈ।

ਡਾ. ਚੌਧਰੀ : ਕੀ?

ਨਰਸ : ਸੰਤੋਸ਼ ਸ਼ਰਮਾ!

ਡਾ. ਚੌਧਰੀ : (ਅਸੁਭਾਵਿਕ ਉਚੀ ਆਵਾਜ਼ ਵਿਚ) ਸੰਤੋਸ਼ ਸ਼ਰਮਾ।

ਨਰਸ : ਸਰ...ਕੀ ਹੋਇਆ?

ਡਾ. ਚੌਧਰੀ : ਕੀ ਨਾਂ ਦੱਸਿਆ?

ਨਰਸ : ਸੰਤੋਸ਼ ਸ਼ਰਮਾ!

ਡਾ. ਚੌਧਰੀ : (ਬੈਠ ਜਾਂਦੇ ਹਨ) ਓਹ...ਕੁਝ ਪਲ ਬੀਤ ਜਾਂਦੇ ਹਨ। ਨਰਸ ਲਾਚਾਰ ਹੋ ਜਾਂਦੀ ਹੈ। ਉਸ ਨੂੰ ਕੁਝ ਸਮਝ ਨਹੀਂ ਆਉਂਦਾ ਅਤੇ ਉਸੇ ਤਰ੍ਹਾਂ ਖੜ੍ਹੀ ਰਹਿੰਦੀ ਹੈ) ਕੁਝ ਕਹਿਣਾ ਹੈ?

ਨਰਸ : ਨਹੀਂ ਸਰ! (ਜਿਧਰੋਂ ਆਈ ਸੀ, ਉਧਰ ਪਰਤ ਜਾਂਦੀ ਹੈ। ਡਾ. ਚੌਧਰੀ ਨੂੰ ਅਚਾਨਕ ਜਿਵੇਂ ਕੁਝ ਯਾਦ ਆ ਗਿਆ ਹੋਵੇ, ਉਠ ਖੜ੍ਹੇ ਹੁੰਦੇ ਹਨ।)

ਡਾ. ਚੌਧਰੀ : ਸੰਤੋਸ਼...ਸੰਤੋਸ਼...ਸੰਤੋਸ਼ ਸ਼ਰਮਾ...ਸੰਤੋਸ਼ ਸ਼ਰਮਾ (ਸੱਜੇ ਪਾਸਿਓਂ ਆਉਂਦਾ ਹੈ ਡਾਕਟਰ ਦਾ ਹਾਣੀ ਸੰਤੋਸ਼ ਸ਼ਰਮਾ...)

ਸੰਤੋਸ਼ : ਡਾ. ਚੌਧਰੀ...(ਡਾ. ਚੌਧਰੀ ਵੱਲ ਮੂੰਹ ਕਰਨ ਪਿਛੋਂ) ਮੈਂ ਹੁਣੇ ਉਸ ਕਮਰੇ ਵਿਚ ਮਰ ਚੁੱਕਾ ਹਾਂ।

ਡਾ. ਚੌਧਰੀ : ਹਾਂ! ਤਾਂ ਫਿਰ

ਸੰਤੋਸ਼ : (ਰੁੱਖੀ ਆਵਾਜ਼ ਵਿਚ) ਹਾਂ, ਤਾਂ ਫਿਰ ਦਾ ਮਤਲਬ? ਮਰ ਚੁਕਿਆ ਤਾਂ ਕੀ ਪਿੱਛੇ ਮੁੜ ਕੇ ਨਹੀਂ ਆ ਸਕਦਾ? ਘਰ ਦੇ ਇਸ ਪਾਸਿਓਂ ਉਸ ਪਾਸੇ ਚਲੇ ਜਾਣ ਤੇ ਕੀ ਉਧਰੋਂ ਇੱਧਰ ਵਾਪਸ ਨਹੀਂ ਆ ਸਕਦਾ? (ਡਾ. ਦੇ ਕੋਲ ਆ ਕੇ) ਮੈਂ ਪਿਛੇ

ਪਰਤ ਆਇਆ ਹਾਂ। (ਕੁਝ ਪਲ ਚੁੱਪੀ) ਉੱਧਰ ਉਹ ਮੇਰੀ ਲਾਸ਼ ਨੂੰ ਚੁੱਕਣ ਦਾ ਪ੍ਰਬੰਧ ਕਰ ਰਹੇ ਨੇ, ਸੋਚਿਆ, ਜ਼ਰਾ ਤੁਹਾਡੇ ਨਾਲ ਦੋ-ਚਾਰ ਗੱਲਾਂ ਹੀ ਕਰ ਲਈਆਂ ਜਾਣ।

ਡਾ. ਚੌਧਰੀ : (ਬੈਠ ਕੇ)ਮੇਰੇ ਨਾਲ ? ਕਿਹੜੀਆਂ ਗੱਲਾਂ ?

ਸੰਤੋਸ਼ : ਕੁਝ ਨਹੀਂ (ਹੱਸਦਿਆਂ ਹੱਸਦਿਆਂ) ਵਾਹ ! ਤੁਸੀਂ ਵੀ ਅਜੀਬ ਹੋ !

ਡਾ. ਚੌਧਰੀ : ਮੈਂ ?

ਸੰਤੋਸ਼ : ਹੋਰ ਕੀ ? ਪਹਿਲੀ ਮੁਲਾਕਾਤ, ਫਿਰ ਵੀ ਦੋ ਚਾਰ ਗੱਲਾਂ ਕਰਨ ਤੋਂ ਨਾਂਹ ਕਰ ਦਿੰਦੇ ਹੋ !

ਡਾ. ਚੌਧਰੀ : ਨਾਂਹ ਕੀਤੀ ? ਨਹੀਂ...ਨਹੀਂ...ਮੇਰਾ ਮਤਲਬ...

ਸੰਤੋਸ਼ : ਪਹਿਲੀ ਮੁਲਾਕਾਤ ਆਖੀ ਹੈ, ਕੋਈ ਇਤਰਾਜ਼ ਹੈ ?
ਪਹਿਲੀ ਮੁਲਾਕਾਤ ਨਹੀਂ ਤਾਂ ਹੋਰ ਕੀ ਹੈ। ਜੇ ਤੁਸੀਂ ਕਹਿੰਦੇ ਹੋ ਕਿ ਸੰਤੋਸ਼ ਨਾਂ ਨਾਲ ਤੁਹਾਡੀ ਪਛਾਣ ਨਵੀਂ ਨਹੀਂ ਤਾਂ ਤੁਹਾਡਾ ਕਹਿਣਾ ਠੀਕ ਵੀ ਹੈ, ਜ਼ਿੰਦਗੀ ਵਿਚ 'ਸੰਤੋਸ਼' ਨਾਂ ਕਿਸ ਨੇ ਨਹੀਂ ਸੁਣਿਆ ਹੋਵੇਗਾ। ਪਰ ਉਹ ਕੋਈ ਅਸਲੀ ਜਾਣ ਪਹਿਚਾਣ ਹੈ ? ਤੁਸੀਂ...ਮੈਂ...ਆਹਮੋ-ਸਾਹਮਣੇ ਕਦੇ ਨਹੀਂ ਬੈਠੇ, ਕਦੇ ਗੱਲਬਾਤ ਦਾ ਮੌਕਾ ਹੀ ਨਹੀਂ ਆਇਆ...ਇਸੇ ਲਈ ਤਾਂ ਕਹਿੰਦਾ ਹਾਂ ਕਿ ਇਹ ਮੁਲਾਕਾਤ ਸਾਡੀ ਪਹਿਲੀ ਮੁਲਾਕਾਤ ਹੈ। ਹਾਲਾਂਕਿ ਜੇਕਰ ਤੁਸੀਂ ਕਹੋਗੇ ਕਿ ਕੁਝ ਪਲ ਪਹਿਲਾਂ ਤੁਸੀਂ ਮੇਰੇ ਬਾਰੇ ਜਾਣ-ਪਛਾਣ ਪ੍ਰਾਪਤ ਕਰ ਚੁਕੇ ਹੋ...

ਡਾ. ਚੌਧਰੀ : ਕੁਝ ਸਮਾਂ ਪਹਿਲਾਂ ?

ਸੰਤੋਸ਼ : ਆਪਰੇਸ਼ਨ ਥੀਏਟਰ ਵਿਚ ਤੁਸੀਂ ਰੁਟੀਨ ਡਿਊਟੀ ਲਈ ਤਿਆਰ ਹੋ ਰਹੇ ਸੀ, ਕਿਸੇ ਦੂਸਰੇ ਰੋਗੀ ਦਾ ਆਪਰੇਸ਼ਨ ਕਰਨ ਲਈ... ਉਹ ਮੈਨੂੰ ਸਿੱਧੇ ਉਥੇ ਲੈ ਗਏ। ਤੁਹਾਡੇ ਪਾਸ ਸਮਾਂ ਨਹੀਂ ਸੀ...ਮੈਨੂੰ ਵੀ...। ਖੋਪਰੀ ਖੋਲ੍ਹ ਕੇ ਛੋਟੀ ਛੋਟੀ ਛੁਰੀ, ਕੈਂਚੀ, ਫੋਰਸੇਪ ਚਲਾਣ ਲੱਗੇ। ਉਦੋਂ ਸ਼ਾਇਦ ਤੁਸੀਂ ਮੇਰਾ ਨਾਂ 'ਸੰਤੋਸ਼' ਨਹੀਂ ਜਾਣਦੇ ਹੋਵੋਗੇ। ਪਰ ਉਸ ਨੂੰ ਨਾ ਜਾਣਨ ਨਾਲ ਮੇਰੀ ਜਾਣ-ਪਛਾਣ ਵਿਚ ਕੋਈ ਫ਼ਰਕ ਨਹੀਂ ਪੈਂਦਾ। ਨਾ ਹੁਣ ਵੀ ਨਾ ਜਾਣਨ ਤੇ...ਮੇਰਾ ਇਹ ਸਰੀਰ...ਇਹ ਮਾਸ...ਲਹੂ-ਹੱਡ- ਉਹ ਸਭ ਕੀ ਸੰਤੋਸ਼ ਦਾ ਹਿੱਸਾ ਨਹੀਂ ? ਕਿਉਂ ? ਤੁਸੀਂ

ਉਦਾਸ ਹੁੰਦੇ ਜਾ ਰਹੇ ਹੋ ?

ਡਾ. ਚੌਧਰੀ : ਹੈਂ !

ਸੰਤੋਸ਼ : ਤੁਸੀਂ ਆਤਮਾ ਵਿਚ ਵਿਸ਼ਵਾਸ ਰਖਦੇ ਹੋ ?

ਡਾ. ਚੌਧਰੀ : ਆਤਮਾ ?

ਸੰਤੋਸ਼ : ਆਤਮਾ ਹੈ ਜਾਂ ਨਹੀਂ, ਮੈਂ ਕਦੇ ਜਾਣਨ ਦੀ ਕੋਸ਼ਿਸ਼ ਨਹੀਂ ਕੀਤੀ । ਪਰ, ਆਤਮਾ ਜੇਕਰ ਹੋਵੇ ਵੀ—ਉਹ ਆਤਮਾ ਹੈ । ਲਹੂ-ਮਾਸ, ਹੱਡ-ਚੰਮ ਦੇ ਅੰਦਰ ! ਮਕਾਨ ਦੇ ਉਪਰ ਜਾਣਾ ਹੋਵੇ, ਤਾਂ ਪੌੜੀਆਂ ਚੜ੍ਹ ਕੇ ਹੀ ਉਪਰ ਪੁਜੋਗੇ । ਏ ! ਇਸ ਤਰ੍ਹਾਂ ਕੀ ਵੇਖ ਰਹੇ ਹੋ ? (ਹੱਸ ਕੇ) ਸੋਚਦੇ ਹੋ ਲਿਫ਼ਟ ਨਾਲ ਵੀ ਕੰਮ ਚਲ ਸਕਦਾ ਹੈ ? ਇਕੋ ਹੀ ਗੱਲ...

ਡਾ. ਚੌਧਰੀ : (ਸੋਚਦੇ ਹੋਏ) ਇਕ ਹੀ ਗੱਲ...ਪਰ ਕੀ ਤੁਸੀਂ....?

ਸੰਤੋਸ਼ : ਉਹੀ ਪੁਰਾਣੀ ਗੱਲ...। ਜਾਣ-ਪਛਾਣ । ਆਪਰੇਸ਼ਨ ਟੇਬਲ ਉਤੇ ਤੁਹਾਨੂੰ ਮੇਰੀ ਜਾਣ ਪਛਾਣ ਮਿਲ ਚੁਕੀ ਹੈ । ਪਰ ਉਹ ਸਾਡੀ ਪਹਿਲੀ ਜਾਣ-ਪਛਾਣ ਨਹੀਂ, ਕਿਉਂਕਿ ਉਸ ਜਾਣ-ਪਛਾਣ ਵਿਚ ਸਾਡੇ ਭਾਵਾਂ ਦਾ ਵਟਾਂਦਰਾ ਨਹੀਂ ਹੋਇਆ । ਮੈਂ-ਨਿਰਜੀਵ-ਨਿਰਜਿੰਦ ਪਿਆ ਸਾਂ....ਤੁਸੀਂ ਇਸ ਨਸ ਨੂੰ ਕੱਟ-ਉਸ ਹੱਡੀ ਨੂੰ ਜੋੜ...ਡਿਊਟੀ ਨਿਭਾਉਂਦੇ ਜਾ ਰਹੇ ਸੀ । ਦੂਜੇ ਸ਼ਬਦਾਂ ਵਿਚ ਉਸ ਸਮੇਂ ਅਸੀਂ ਦੋਵੇਂ ਅਚੇਤ ਅਵੱਸਥਾ ਵਿਚ ਸਾਂ ।

ਡਾ. ਚੌਧਰੀ : (ਡੂੰਘਾ ਸਾਹ ਛੱਡਦੇ ਹੋਏ) ਨਹੀਂ !

ਸੰਤੋਸ਼ : (ਖਿਝਦੇ ਹੋਏ) ਨਹੀਂ ਦਾ ਮਤਲਬ ? (ਕੁਝ ਪਲ ਰੁਕ ਕੇ) ਤੁਸੀਂ ਕਹੋਗੇ ਕਿ ਤੁਸੀਂ ਅਚੇਤ-ਅਵੱਸਥਾ ਵਿਚ ਨਹੀਂ ਸੀ (ਮੁਸਕਰਾ ਕੇ), ਬੋਲੋ, ਤਾਂ ਕੀ ਓਦੋਂ ਤੁਹਾਡੀ ਚੇਤਨਾ-ਸ਼ਕਤੀ ਸੌਂ ਨਹੀਂ ਗਈ ਸੀ ?...ਮਤਲਬ ਉਦੋਂ ਤੁਸੀਂ ਜੋ ਕੁਝ ਕਰ ਰਹੇ ਸੀ, ਉਹ ਕੁਝ ਕਰਨ ਤੋਂ ਇਲਾਵਾ, ਹੋਰ ਕੁਝ ਵੀ ਕਰਨ ਦੀ ਸਮਰਥਾ ਤੁਹਾਡੇ ਵਿਚ ਨਹੀਂ ਸੀ । ਅਸਮਰਥ ਸੀ—

ਡਾ. ਚੌਧਰੀ : (ਬੇਸਹਾਰਾ ਜਿਹੇ) ਪਰ ਇਹ ਸਭ ਕਿਓਂ ?

ਸੰਤੋਸ਼ : ਕਿਉਂ ਦਾ ਮਤਲਬ ? ਭਾਵ ਅਸੀਂ ਇਕ ਦੂਸਰੇ ਨੂੰ ਹੋਰ ਥੋੜ੍ਹਾ ਚੰਗੀ ਤਰ੍ਹਾਂ ਸਮਝ ਲਈਏ । ਉਦੋਂ ਮੇਰਾ ਦਿਲ ਕਰ ਰਿਹਾ ਸੀ ਕਿ ਤੁਹਾਡੇ ਨਾਲ ਗੱਲ ਕਰਾਂ । ਪਰ ਸੰਭਵ ਨਾ ਹੋ ਸਕਿਆ...

ਇਕ ਤਾਂ ਤੁਸੀਂ ਸਹਿਜਸੁਭਾ...ਅਚੇਤਨ...ਤੇ ਉਸ ਤੇ ਵੀ ਫਿਰ ਉਸ ਅਚੇਤਨ ਵਿਚ ਤੁਹਾਡਾ ਹੱਥ ਉਦਾਸੀਨ ਭਾਵ ਨਾਲ ਚਲ ਰਿਹਾ ਸੀ।

ਡਾ. ਚੌਧਰੀ : (ਆਪਣੇ ਆਪ ਨੂੰ ਤਕੜੇ ਕਰਦਿਆਂ) ਮੈਂ ਹੋਇਆ ਡਾਕਟਰ...

ਸੰਤੋਸ਼ : ਇਸੇ ਲਈ ਹੀ ਤਾਂ ਤੁਹਾਡਾ ਧੰਨਵਾਦ ਕਰਨ ਆਇਆ ਹਾਂ। ਤੁਸੀਂ ਚੰਗੇ ਢੰਗ ਨਾ ਆਪਰੇਸ਼ਨ ਕੀਤਾ ਸੀ। ਪਰ...

ਡਾ. ਚੌਧਰੀ : (ਆਪਰੇਸ਼ਨ ਸਫ਼ਲ ਨਾ ਹੋਣਾ ਸਮਝ ਕੇ) ਮੈਨੂੰ ਅਫ਼ਸੋਸ ਹੈ!

ਸੰਤੋਸ਼ : ਨਾ-ਨਾ ਤੁਹਾਡੇ ਅਫ਼ਸੋਸ ਕਰਨ ਦੀ ਕੋਈ ਗੱਲ ਨਹੀਂ। ਸਗੋਂ ਅਫ਼ਸੋਸ ਤਾਂ ਮੈਂ ਕਰਨਾ ਹੈ, ਬਹੁਤ ਸਾਰਾ!

ਡਾ. ਚੌਧਰੀ : (ਹੈਰਾਨਗੀ ਨਾਲ) ਤੁਹਾਨੂੰ ?

ਸੰਤੋਸ਼ : ਮੈਨੂੰ! (ਦੋਵੇਂ ਇਕ ਦੂਜੇ ਨੂੰ ਵੇਖਦੇ ਹਨ। ਡਾ. ਚੌਧਰੀ ਸਮਝ ਨਹੀਂ ਰਹੇ ਕਿ ਸੰਤੋਸ਼ ਸ਼ਰਮਾ ਕੀ ਕਹਿਣਾ ਚਾਹੁੰਦੇ ਹਨ ? ਡਾ. ਚੌਧਰੀ ਦਾ ਇਹ ਰੁਖ ਵੇਖ ਕੇ ਸੰਤੋਸ਼ ਸ਼ਰਮਾ ਸ਼ੁਰੂ ਕਰਦੇ ਹਨ) ਮੇਰਾ ਇਤਨਾ ਵੱਡਾ ਆਪਰੇਸ਼ਨ ਤੁਸੀਂ ਕੀਤਾ, ਪਰ ਜ਼ਰਾ ਵੀ ਜਾਣਨ ਦੀ ਇੱਛਾ ਨਹੀਂ ਕੀਤੀ ਕਿ ਮੈਂ ਕੌਣ ਹਾਂ....ਐਕਸੀਡੈਂਟ ਕਿਵੇਂ ਹੋਇਆ...

ਡਾ. ਚੌਧਰੀ : (ਸੰਤੋਸ਼ ਸ਼ਰਮਾ ਨੂੰ ਬੈਠਣ ਦਾ ਇਸ਼ਾਰਾ ਕਰਕੇ ਆਪ ਖੜੇ ਹੋ ਜਾਂਦੇ ਹਨ, ਸਟੇਜ ਉਤੇ ਅਗੇ ਆ ਜਾਂਦੇ ਹਨ) ਕਿਵੇਂ ?

ਸੰਤੋਸ਼ : (ਸਹਿਜ ਆਵਾਜ਼ ਵਿਚ) ਠੀਕ ਉਵੇਂ ਹੀ ਜਿਵੇਂ ਆਮ ਤੌਰ ਤੇ ਐਕਸੀਡੈਂਟ ਹੁੰਦੇ ਹਨ। ਗੱਡੀ ਰਫਤਾਰ ਤੇ ਸੀ ਮੋੜ ਤੇ ਘੁੰਮੇ ਬਿਨਾਂ ਸਿੱਧੀ ਦਰਖ਼ਤ ਵਿਚ ਜਾ ਵੱਜੀ।

ਡਾ. ਚੌਧਰੀ : (ਬੇਧਿਆਨ) :

ਸੰਤੋਸ਼ : (ਅਚਾਨਕ ਗੰਭੀਰ ਮੁਦਰਾ ਵਿਚ) ਦੱਸੋ ਖਾਂ ਬੇਧਿਆਨਾ ਹੋਣਾ ਕੋਈ ਵੱਡੀ ਗੱਲ...ਜਾਂ ਬੇਧਿਆਨੇ ਹੋਣ ਦੇ ਪਿਛੇ ਜੋ ਕਾਰਣ ਹੈ...

ਡਾ. ਚੌਧਰੀ : ਮਤਲਬ ?

ਸੰਤੋਸ਼ : (ਗੰਭੀਰਤਾ ਵਧ ਜਾਂਦੀ ਹੈ। ਕੁਝ ਸੋਚਦੇ ਹੋਏ) ਉਹ ਸਾਡੇ ਤੇ ਵਿਸ਼ਵਾਸ ਨਹੀਂ ਕਰਦੀਆਂ! ਸ਼ੱਕ ਕਰਦੀਆਂ ਹਨ! ਉਨ੍ਹਾਂ ਦਾ ਵਿਸ਼ਵਾਸ ਖ਼ਤਮ ਕਰਨ ਵਰਗੀ ਕੋਈ ਹਰਕਤ ਜੇ ਉਨ੍ਹਾਂ ਦੇ ਸਾਹਮਣੇ ਆਖ ਦੇਈਏ...ਫਿਰ ਉਨ੍ਹਾਂ ਨੂੰ ਕੋਈ ਇਤਰਾਜ਼ ਨਹੀਂ

ਰਹਿ ਜਾਂਦਾ । ਪਰ ਅਸੀਂ...

ਡਾ. ਚੌਧਰੀ : (ਸਹਿਮੇ ਹੋਏ) ਤੁਹਾਡੀ ਪਤਨੀ ਦੀ ਗੱਲ ?

ਸੰਤੋਸ਼ : ਪਤਨੀ ਹੋਵੇ...ਔਰਤ ਹੋਵੇ....ਜਿਸਦੇ ਨਾਲ ਸੰਬੰਧ ਹੋਵੇ, ਉਸੇ ਦੀ ਗੱਲ ਹੈ । ਕੁਝ ਦਿਨ ਪਹਿਲਾਂ ਅਚਾਨਕ ਮੇਰਾ ਦਿਲ ਕੀਤਾ...ਉਨ੍ਹਾਂ ਦੇ ਅੱਗੇ ਮੈਂ ਆਪਣੇ ਜੀਵਨ ਦੀਆਂ ਸਭ ਗੱਲਾਂ ਇਕ ਇਕ ਕਰਕੇ ਦੱਸਣ ਲੱਗਾ, ਕਿਥੇ, ਕਦੋਂ ਕਿਸ ਨਾਲ ਮੁਲਾਕਾਤ ਹੋਈ ਸੀ...ਕਿੱਥੇ, ਕਦੋਂ ਕਿਸੇ ਦੇ ਨਾਲ ਸ਼ਾਮਾਂ ਗੁਜ਼ਰਦੀਆਂ ਰਹੀਆਂ...ਵੇਖੋ ਹੈਰਾਨੀ ਹੈ ਕਿ ਉਹ ਜ਼ਰਾ ਵੀ ਨਾ ਡੋਲੀ ਸਗੋਂ ਕਹਿਣ ਲੱਗੀ ਤੁਹਾਡੇ ਤੇ ਗੁੱਸਾ ਕਿਓਂ ਆਏਗਾ ? ਤੁਸੀਂ ਤਾਂ ਕੁਝ ਵੀ ਨਹੀਂ ਲੁਕਾ ਰੱਖਿਆ । ਫਿਰ ਮੈਂ ਉਸ ਨੂੰ ਪੁੱਛੀ ਉਸਦੀ ਆਪਣੀ ਗੱਲ !

ਡਾ. ਚੌਧਰੀ : ਕਿਹਾ ਕੁਝ ?

ਸੰਤੋਸ਼ : ਜ਼ਰਾ ਕੁ ਹੱਸੀ ! ਜਾਪਿਆ ਜਿਵੇਂ ਉਸ ਹਾਸੇ ਵਿਚ ਕੁਝ ਕਹਿ ਰਹੀ ਹੋਵੇ । 'ਕਿਹੋ ਜਿਹੇ ਬੁੱਧੂ ਹੋ' ਅਜਿਹੀ ਗੱਲ ਭਲਾ ਕੋਈ ਕਿਸੇ ਨੂੰ ਦੱਸਦਾ ਹੈ (ਕਾਫ਼ੀ ਫ਼ਿਕਰਮੰਦ ਜਿਹਾ ਹੋ ਕੇ) ਉਨ੍ਹਾਂ ਦਾ ਕੁਝ ਨਾ ਕਹਿਣਾ ਹੀ ਸ਼ਾਇਦ ਮੇਰੇ ਅੰਦਰ ਸ਼ੱਕ ਦਾ ਬੀਜ ਬਣ ਕੇ ਪੁੰਗਰਨ ਲੱਗਾ ਸ਼ਾਇਦ...

ਡਾ. ਚੌਧਰੀ : (ਦੁੱਖ ਭਰੀ ਆਵਾਜ਼ ਵਿਚ ਉਸਨੂੰ ਰੋਕਣ ਦੀ ਕੋਸ਼ਿਸ਼ ਕਰਦੇ ਹੋਏ) ਮਿਸਟਰ ਸ਼ਰਮਾ ?

ਸੰਤੋਸ਼ : (ਜਿਵੇਂ ਕੁਝ ਸੁਣਨ ਨੂੰ ਤਿਆਰ ਨਹੀਂ । ਇਕੋ ਲਹਿਜੇ ਵਿਚ ਬੋਲੀ ਜਾ ਰਹੇ ਹੋਣ) ਉਸ ਪਿਛੋਂ ਤਾਂ ਲੱਗਾ ਜਿਵੇਂ ਉਹ ਕੁਝ ਕਰ ਰਹੀ ਹੈ ਜਾਂ ਕਹਿ ਰਹੀ ਹੈ, ਸਿਰਫ਼ ਮੇਰੇ ਮਨ ਦਾ ਸ਼ੱਕ ਦੂਰ ਕਰਨ ਲਈ । ਦਫ਼ਤਰ ਤੋਂ ਪਰਤਦਿਆਂ ਡਰਾਇੰਗਰੂਮ ਵਿਚ ਬੈਠੀ ਉਡੀਕਦੀ ਹੁੰਦੀ, ਟੂਰ ਤੇ ਜਾਣ ਸਮੇਂ ਕਹੇਗੀ ਇਕੱਲਿਆਂ...ਅਤੇ ਫ਼ਿਰ....

ਡਾ. ਚੌਧਰੀ : ਇਹ ਟੂਰ...

ਸੰਤੋਸ਼ : ਗੱਡੀ ਲੰਮੇ ਰਾਹ ਤੇ ਚਲ ਰਹੀ ਹੈ ਤੇ ਪਿਛਲੀ ਸੀਟ ਤੇ ਹੈ ਉਹ ! ਕੁਝ ਦੇਰ ਤਕ ਮੇਰੇ ਨਾਲ ਗੱਲਬਾਤ ਚਲਦੀ ਰਹੀ । ਫ਼ਿਰ ਚੁੱਪ ! ਗੱਡੀ ਦੇ ਵੇਗ ਨਾਲ ਮਨ ਦਾ ਵੇਗ ਪਿਛੇ ਮੁੜਿਆ । ਯਾਦ

ਆਈਆਂ ਉਹ ਕੁਝ ਲੜਕੀਆਂ...ਜਿਨ੍ਹਾਂ ਨਾਲ ਕਿੰਨੀਆਂ ਹਾਸੇ ਖੁਸ਼ੀ ਭਰੀਆਂ ਸ਼ਾਮਾਂ ਗੁਜ਼ਰਦੀਆਂ ਸਨ । ਸੋਚਦੇ ਸੋਚਦੇ ਅਚਾਨਕ ਨਜ਼ਰ ਪਈ ਸਾਹਮਣੇ ਸ਼ੀਸ਼ੇ ਉਤੇ ! ਉਸ ਵਿਚ ਉਨ੍ਹਾਂ ਦਾ ਚਿਹਰਾ ਝਲਕ ਰਿਹਾ ਸੀ । ਉਹ ਪਿਛਲੀ ਸੀਟ ਤੇ ਲੇਟ ਗਈ ਸੀ ਤੇ ਫਿਰ ਉਸ ਚਿਹਰੇ ਪਿਛੇ ਇਕ ਹੋਰ ਧੁੰਦਲਾ ਜਿਹਾ ਚਿਹਰਾ ਉਭਰਿਆ...

ਡਾ. ਚੌਧਰੀ : (ਜਿਵੇਂ ਹੋਰ ਵਧੇਰੇ ਸੁਣਨਾ ਉਨ੍ਹਾਂ ਲਈ ਮੁਸ਼ਕਿਲ ਹੋ ਰਿਹਾ ਹੋਵੇ, ਉਹ ਮੁੜ ਕੇ ਦੋਹਾਂ ਹੱਥਾਂ ਨਾਲ ਮੂੰਹ ਢੱਕ ਕੇ ਸਟੂਲ ਉਤੇ ਬੈਕ-ਸਟੇਜ ਉਤੇ ਝੁਕ ਜਾਂਦੇ ਹਨ । ਝੱਟਪਟ ਸੰਤੋਸ਼ ਸ਼ਰਮਾ ਖੜੇ ਹੋ ਜਾਂਦੇ ਹਨ) ਓਹ !

ਸੰਤੋਸ਼ : (ਬਿਨਾਂ ਰੁਕਿਆਂ ਕਹੀ ਜਾ ਰਹੇ ਹਨ) ਉਹੀ ਚਿਹਰਾ—ਉਸੇ ਦੀ ਗੱਲ ਸੋਚ ਕੇ ਉਸ ਦਿਨ ਉਹ ਹੱਸ ਕੇ ਚੁੱਪ ਰਹੀ...ਫਿਰ... ਫਿਰ....

ਡਾ. ਚੌਧਰੀ : (ਉਸੇ ਹਾਲਤ ਵਿਚ ਜਿਵੇਂ ਪਰੇਸ਼ਾਨੀ ਨਾਲ ਛਟਪਟਾ ਰਹੇ ਹੋਣ) ਓ....ਨਾ...ਨਾ !

ਸੰਤੋਸ਼ : ਡਾ. ਚੌਧਰੀ ਨਰਸ ਆ ਰਹੀ ਹੈ (ਨਰਸ ਦੇ ਆਉਣ ਦਾ ਇਸ਼ਾਰਾ ਕਰਕੇ ਸੰਤੋਸ਼ ਸ਼ਰਮਾ ਜਿੱਧਰੋਂ ਆਏ ਸੀ, ਉਧਰੋਂ ਹੀ ਨਿਕਲ ਜਾਂਦੇ ਹਨ । ਬਾਅਦ ਵਿਚ ਡਾ. ਚੌਧਰੀ ਦੁੱਖੀ ਜਿਹੇ ਖੜੇ ਹੁੰਦੇ ਹਨ—ਸੱਜੇ ਪਾਸਿਓਂ ਨਰਸ ਦਾ ਪ੍ਰਵੇਸ਼)

ਨਰਸ : ਉਹ ਔਰਤ ਤੁਹਾਡੇ ਨਾਲ ਕੁਝ ਗੱਲਾਂ ਕਰਨਾ ਚਾਹੁੰਦੀ ਹੈ !

ਡਾ. ਚੌਧਰੀ : (ਜਿਵੇਂ ਦੂਜੀ ਦੁਨੀਆਂ ਵਿਚੋਂ ਮੁੜੇ ਹੋਣ....ਅਚਾਨਕ ਜਿਵੇਂ ਕੁਝ ਨਹੀਂ ਔਂਦਾ ਜਾਂ ਭਾਸ਼ਾ ਅਤੇ ਸ਼ਬਦਾਂ ਦੀ ਰਵਾਨੀ ਜਿਵੇਂ ਉਹ ਭੁੱਲ ਗਏ ਹੋਣ ਅਤੇ ਕੋਸ਼ਿਸ਼ ਕਰ ਰਹੇ ਹੋਣ ਕਿ ਗੱਲ ਕਰਨ ਦੀ ਸੁਭਾਵਿਕਤਾ ਮੁੜ ਆਵੇ—ਕੁਝ ਅਜਿਹੇ ਭਾਵ ਨਾਲ) ਮੇਰੇ... ਮੇਰੇ...ਮੇਰੇ...ਨਾਲ

ਨਰਸ : (ਇਸ ਅਜੀਬ ਅਵੱਸਥਾ ਤੋਂ ਪਰੇਸ਼ਾਨ ਹੋ ਕੇ) ਸਰ...

ਡਾ. ਚੌਧਰੀ : ਮੈਂ...ਮੈਂ...ਮੇਰੇ...

ਨਰਸ : ਸਰ...

ਡਾ. ਚੌਧਰੀ : (ਹੌਲੀ ਹੌਲੀ ਸੁਭਾਵਿਕ ਹੋ ਜਾਂਦੇ ਹਨ) ਹੈਂ !

ਨਰਸ : ਉਹ ਔਰਤ ਤੁਹਾਡੇ ਨਾਲ...

ਡਾ. ਚੌਧਰੀ : (ਸੁਭਾਵਿਕ ਹੋ ਚੁਕੇ ਹਨ) ਤੁਸੀਂ ਉਸਨੂੰ ਕੁਝ...?

ਨਰਸ : ਨਹੀਂ ਸਰ ! ਭੇਜ ਦਿਆਂ ?

ਡਾ. ਚੌਧਰੀ : (ਬੈਠ ਕੇ) ਉਹ...

ਨਰਸ : ਠੀਕ ਹੈ...ਸਰ...ਨਾਰਮਲ !...

ਡਾ. ਚੌਧਰੀ : ਸੰਤੋਸ਼ ਸ਼ਰਮਾ ਦੀ ਕੋਈ ਹੋਰ ਖ਼ਬਰ ?

ਨਰਸ : ਉਸ ਔਰਤ ਤੋਂ ਪੁਲਿਸ ਕੁਝ ਪੁੱਛਗਿੱਛ ਕਰ ਰਹੀ ਸੀ। ਪਰ ਮੈਂ...।

ਡਾ. ਚੌਧਰੀ : ਠੀਕ ਹੈ !...
(ਨਰਸ ਚਲੀ ਜਾਂਦੀ ਹੈ) ਡਾ. ਚੌਧਰੀ ਵਿਸ਼ਵਾਸ ਦ੍ਰਿੜ ਕਰਨ ਲਈ ਸਿਗਰਟ ਸੁਲਗਾਂਦੇ ਹਨ। ਉਦੋਂ ਹੀ ਖੱਬੇ ਪਾਸਿਓਂ ਊਸ਼ਾ ਆਉਂਦੀ ਹੈ)

ਊਸ਼ਾ : ਸੰਤੋਸ਼ ਨੂੰ ਕੀ ਹੋਇਆ ?
(ਡਾ. ਚੌਧਰੀ ਨੂੰ ਵੇਖ ਕੇ ਹੈਰਾਨੀ) ਪ੍ਰਵੀਰ !

ਡਾ. ਚੌਧਰੀ : (ਉੱਠ ਕੇ ਸੱਜੇ ਪਾਸੇ ਅਗਾਂਹ ਵੱਧ ਕੇ) ਊਸ਼ਾ !

ਊਸ਼ਾ : (ਤਲਖ਼ ਆਵਾਜ਼ ਵਿਚ) ਕੋਈ ਕੁਝ ਬੋਲਦਾ ਕਿਉਂ ਨਹੀਂ... ਬੋਲੋ ਨਾ ਸੰਤੋਸ਼ ਨੂੰ ਕੀ ਹੋਇਆ ? ਦਿਮਾਗੀ ਸੱਟ ਲੱਗੀ ਸੀ ? ਸੱਟ ਕੋਈ ਖ਼ਾਸ ਨਹੀਂ ?

ਡਾ. ਚੌਧਰੀ : (ਦੁੱਖੀ ਮੁਦਰਾ ਵਿਚ) ਤੁਹਾਡੇ ਵਿਆਹ ਪਿਛੋਂ ਤੁਹਾਡੇ ਨਾਲ ਅੱਜ ਪਹਿਲੀ ਮੁਲਾਕਾਤ...

ਊਸ਼ਾ : ਕੀ ਫ਼ਾਲਤੂ ਗੱਲਾਂ ਸ਼ੁਰੂ ਕਰ ਦਿੱਤੀਆਂ...? ਬੋਲੋ ਨਾ, ਸੰਤੋਸ਼ ਦਾ ਕੀ ਬਣਿਆ ?

ਡਾ. ਚੌਧਰੀ : ਦੂਜੇ ਕਮਰੇ ਵਿਚ ਸੌਂ ਰਹੇ ਹਨ।

ਊਸ਼ਾ : ਦੂਸਰੇ ਕਮਰੇ ਵਿਚ ? ਕਿੱਧਰ ?

ਡਾ. ਚੌਧਰੀ : ਤੁਸੀਂ ਠੀਕ ਤਾਂ ਹੋ ?

ਊਸ਼ਾ : ਮੈਨੂੰ ? ਕਿਉਂ, ਮੈਨੂੰ ਕੀ ਹੋਇਆ ਏ ? ਗੱਡੀ ਦਰਖਤ ਨਾਲ ਟਕਰਾ ਗਈ ਤਾਂ ਮੈਂ ਜ਼ਰਾ ਬੇਹੋਸ਼ ਹੋ ਗਈ ਸੀ। ਹੁਣ ਤਾਂ ਠੀਕ ਹਾਂ।

ਡਾ. ਚੌਧਰੀ : ਕਲਿਨਿਕ ਤੋਂ ਕੁਝ ਹੀ ਦੂਰ ਐਕਸੀਡੈਂਟ ਹੋਇਆ। ਇਹ ਵੀ

ਇਕ ਐਕਸੀਡੈਂਟ ! ਫਿਰ ਆਪਣੀ ਮੁਲਾਕਾਤ...। ਤੁਸੀਂ... ਮੈਂ...ਸੰਤੋਸ਼...ਸਟਰੇਜ਼ ।

ਊਸ਼ਾ : ਹਾਂ ਸਟਰੇਜ਼ ! ਪਰ ਸੰਤੋਸ਼ ਦੀ ਗੱਲ ਮੈਨੂੰ ਕੋਈ ਨਹੀਂ ਦੱਸਦਾ । ਸੰਤੋਸ਼...(ਊਸ਼ਾ ਜਾਂਦੀ ਹੈ । ਡਾ. ਅੱਗੇ ਵਧ ਕੇ ਉਸਨੂੰ ਰੋਕਣ ਲਈ ਖੜਾ ਹੁੰਦਾ ਹੈ)

ਡਾ. ਚੌਧਰੀ : ਊਸ਼ਾ !

ਊਸ਼ਾ : ਏਦਾਂ ਚੀਕਦੇ ਕਿਉਂ ਹੋ ? ਕੀ ਹੋਇਆ ਸੰਤੋਸ਼ ਨੂੰ ? ਸੌਂ ਗਏ ਨੇ ? ਕੋਲ ਗਈ ਤਾਂ ਉਠ ਪੈਣਗੇ ? ਡੋਲ ਜਾਣਗੇ ? ਪਰ ਦੱਸ ਪ੍ਰਵੀਰ ਮੈਂ ਉਨ੍ਹਾਂ ਤੋਂ ਦੂਰ ਕਿਵੇਂ ਰਹਿ ਸਕਾਂਗੀ ?

ਡਾ. ਚੌਧਰੀ : (ਊਸ਼ਾ ਕੋਲੋਂ ਹਟ ਕੇ) ਮੈਂ ਜਾਣਦਾ ਹਾਂ ਊਸ਼ਾ...ਕਈ ਵਾਰੀ ਅਜਿਹਾ ਸਮਾਂ ਵੀ ਆਉਂਦਾ ਹੈ ਜਦੋਂ ਦੂਰ ਰਹਿਣ ਨੂੰ ਦਿਲ ਨਹੀਂ ਕਰਦਾ ।

ਊਸ਼ਾ : (ਖਿੱਝੀ ਹੋਈ ਆਵਾਜ਼ ਵਿਚ, ਡਾ. ਚੌਧਰੀ ਵੱਲ ਵਧ ਕੇ) ਜਾਣਦੇ ਹੋ ? ਕੀ ਜਾਣਦੇ ਹੋ ? ਕੁਝ ਨਹੀਂ ਜਾਣਦੇ....। ਜਾਣਦੇ ਹੋ ਪਿਛਲੇ ਕੁਝ ਮਹੀਨਿਆਂ ਤੋਂ ਮੈਂ ਉਨ੍ਹਾਂ ਨੂੰ ਪਲ ਭਲ ਵੀ ਦੂਰ ਨਹੀਂ ਰਖ ਸਕੀ ? ਕਿਉਂ ? ਉਨ੍ਹਾਂ ਦੇ ਦਫ਼ਤਰ ਤੋਂ ਆਉਣ ਸਮੇਂ ਮੈਂ ਡਰਾਇੰਗ-ਰੂਮ ਵਿਚ ਉਨ੍ਹਾਂ ਦੀ ਉਡੀਕ ਕਰਦੀ ਰਹਿੰਦੀ ? ਕਿਉਂ ਉਹ ਟੂਰ ਤੇ ਜਾਣ ਲੱਗਦੇ ਤਾਂ ਮੈਂ ਉਨ੍ਹਾਂ ਦੇ ਨਾਲ...

ਡਾ. ਚੌਧਰੀ : ਕਿਉਂ ?

ਊਸ਼ਾ : ਓਹ—ਕੀ ਹੋ ਤੁਸੀਂ ਵੀ ! ਡਾਕਟਰ ਹੋ ਕੇ ਵੀ ਕੁਝ ਨਹੀਂ ਸਮਝ ਸਕਦੇ ।

ਡਾ. ਚੌਧਰੀ : (ਊਸ਼ਾ ਦੇ ਮਾਂ ਬਣਨ ਵਾਲੀ ਹੋਣ ਦਾ ਇਸ਼ਾਰਾ ਸਮਝ ਕੇ) ਓਹ—

ਊਸ਼ਾ : ਮੈਨੂੰ ਬਹੁਤ ਕਮਜ਼ੋਰੀ ਮਹਿਸੂਸ ਹੋ ਰਹੀ ਹੈ (ਮਹਿਸੂਸ ਕਰਦੀ ਹੋਈ) ਉਨ੍ਹਾਂ ਦੇ ਕੋਲ ਲੈ ਚਲੋ ।

ਡਾ. ਚੌਧਰੀ : ਨਹੀਂ !

ਊਸ਼ਾ : ਨਹੀਂ ? (ਜਿਧਰੋਂ ਆਈ ਸੀ, ਉੱਧਰ ਹੀ ਮੁੜਦਿਆਂ) ਕਿਉਂ, ਕਿਉਂ ਨਹੀਂ ?

ਡਾ. ਚੌਧਰੀ : (ਊਸ਼ਾ ਨੂੰ ਰੋਕਣ ਦੀ ਕੋਸ਼ਿਸ਼ ਕਰਦਿਆਂ) ਨਾ ਜਾਓ ਊਸ਼ਾ ! ਸੁਣੋ...

ਊਸ਼ਾ : (ਰੁਕ ਕੇ) ਕੀ ?
(ਫਿਰ ਅਚਾਨਕ ਬਿਫ਼ਰਦਿਆਂ) ਤੁਹਾਡੀ ਕਲਿਨਿਕ ਵਿਚ ਸਾਰੇ ਮਿਲ ਕੇ ਮੈਨੂੰ ਪਾਗ਼ਲ ਬਣਾ ਦੇਣਗੇ । ਉਨ੍ਹਾਂ ਨੇ ਕੁਝ ਨਹੀਂ ਦੱਸਿਆ ! ਤੁਸੀਂ ਹੀ ਕੁਝ ਬੋਲੋ ਨਾ । ਪਰ ਮੈਂ...ਮੈਂ ਕੀ ਕਰਾਂਗੀ ? (ਜਿਵੇਂ ਸਬਰ ਮੁੱਕ ਗਿਆ ਹੋਵੇ) ਉਸ ਦੂਜੇ ਕਮਰੇ ਵਿਚ ਦੱਸਿਆ ਹੈ ਨਾ...(ਤੇਜ਼ ਕਦਮਾਂ ਨਾਲ ਨਿਕਲ ਜਾਂਦੀ ਹੈ ।)
ਡਾ. ਚੌਧਰੀ ਚੁਪ-ਚਾਪ ਖੜੇ ਹਨ । ਸੱਜੇ ਪਾਸਿਉਂ ਨਰਸ ਆਉਂਦੀ ਹੈ । ਡਾ. ਚੌਧਰੀ ਨਰਸ ਵਲ ਮੁੜਦੇ ਹਨ ।

ਡਾ. ਚੌਧਰੀ : ਊਸ਼ਾ...ਊਸ਼ਾ ਆਈ ਸੀ ।

ਨਰਸ : (ਨਰਸ ਨਾ ਸਮਝਦੀ ਹੋਈ) ਊਸ਼ਾ ?

ਡਾ. ਚੌਧਰੀ : ਊਸ਼ਾ...ਮਤਲਬ...

ਨਰਸ : (ਸਮਝ ਜਾਂਦੀ ਹੈ) ਹਾਂ ਸਰ...

ਡਾ. ਚੌਧਰੀ : (ਦੁਖੀ ਹੋ ਕੇ ਸਟੂਲ ਤੇ ਬੈਠ ਜਾਂਦੇ ਹਨ) ਕੁਝ ਨਾ ਕਹਿ ਸਕਿਆ ਉਨ੍ਹਾਂ ਨੂੰ...

ਨਰਸ : ਕਹਿਣ ਦੀ ਕੀ ਗੱਲ ਹੈ, ਉਨ੍ਹਾਂ ਦੇ ਜਾਣ ਦਾ ਸਾਰਾ ਪ੍ਰਬੰਧ ਹੋ ਚੁਕਿਆ ਹੈ ।

ਡਾ. ਚੌਧਰੀ : (ਉਦਾਸ ਜਿਹੇ) ਓ...

ਨਰਸ : ਉਨ੍ਹਾਂ ਨੂੰ ਘਰ ਛੱਡ ਆਉਣ ਲਈ ਟੈਕਸੀ ਮੰਗਵਾਈ ਹੈ ।

ਡਾ. ਚੌਧਰੀ : ਠੀਕ ਹੈ !

ਨਰਸ : ਪਰ...

ਡਾ. ਚੌਧਰੀ : ਫਿਰ ਪਰ ਕੀ ?

ਨਰਸ : ਇਸ ਹਾਲਤ ਵਿਚ ਉਨ੍ਹਾਂ ਨੂੰ ਇਥੋਂ ਭੇਜ ਦੇਣਾ...

ਡਾ. ਚੌਧਰੀ : ਹੈਂ...(ਅਚਾਨਕ ਆਵਾਜ਼ ਕਠੋਰ ਕਰਕੇ) ਨਹੀਂ, ਕਿਸੇ ਪੇਸ਼ੈਂਟ ਲਈ ਸਾਡੇ ਮਨ ਵਿਚ ਬੇਮਤਲਬ ਮੋਹ-ਮਮਤਾ ਆਉਣੀ ਠੀਕ ਨਹੀਂ ।

ਨਰਸ : ਪਰ ਸਰ, ਮੈਂ ਕਹਿ ਰਹੀ ਸੀ ਨਾ...ਕਿ ਇਸ ਹਾਲਤ ਵਿਚ....

ਡਾ. ਚੌਧਰੀ : (ਖਿੱਝਦੇ ਹੋਏ) ਇਕੋ ਗੱਲ ਬਾਰ ਬਾਰ ਕਹਿ ਕੇ...

ਨਰਸ : ਸੌਰੀ ਸਰ !

ਡਾ. ਚੌਧਰੀ : ਗੱਡੀ ਆਉਣ ਤੇ ਦੱਸਣਾ !

ਨਰਸ : ਯੈੱਸ ਸਰ !

(ਨਰਸ ਜਿਧਰੋਂ ਆਈ ਸੀ, ਉੱਧਰ ਹੀ ਚਲੀ ਜਾਂਦੀ ਹੈ। ਡਾ. ਫ਼ਿਕਰਮੰਦ ਹੋ ਕੇ ਖੜਾ ਹੋ ਜਾਂਦਾ ਹੈ। ਖੱਬੇ ਪਾਸੇ ਵਧ ਕੇ ਸਿਗਰਟ ਲਾਉਣ ਦੀ ਕੋਸ਼ਿਸ਼ ਕਰਦੇ ਹਨ। ਉਦੋਂ ਹੀ ਆਵਾਜ਼ ਮਾਰਦੀ ਹੋਈ ਗੀਤਾ ਦਾਖ਼ਲ ਹੁੰਦੀ ਹੈ।)

ਗੀਤਾ : ਰਾਜੀਵ...ਰਾਜੀਵ...! (ਗੀਤਾ ਮੁਟਿਆਰ ਹੈ) ਡਾ. ਚੌਧਰੀ ਸਿਗਰਟ ਨਹੀਂ ਸੁਲਗਾ ਪਾਉਂਦੇ। ਗੀਤਾ ਨੂੰ ਵੇਖ ਕੇ ਉਹ ਸਟੂਲ ਤਕ ਆ ਕੇ ਉਸਨੂੰ ਗਹੁ ਨਾਲ ਵੇਖਦੇ ਹਨ)...ਤੁਸੀਂ ਰਾਜੀਵ ਦੇ ਡੈਡੀ ਹੋ ?

ਡਾ. ਚੌਧਰੀ : ਹਾਂ, ਤੁਸੀਂ ?

ਗੀਤਾ : ਜੀ ਮੈਂ ਗੀਤਾ ਹਾਂ। ਰਾਜੀਵ ਨੂੰ ਲੱਭ ਰਹੀ...

ਡਾ. ਚੌਧਰੀ : (ਹੈਰਾਨੀ ਨਾਲ) ਰਾਜੀਵ ਨੂੰ ?

ਗੀਤਾ : ਕਿਉਂ, ਕੀ ਰਾਜੀਵ ਨਹੀਂ ਹੈ, ਜਾਂ...?

ਡਾ. ਚੌਧਰੀ : ਰਾਜੀਵ ? ਹਾਂ ਹਾਂ ਹੋਏਗਾ।

ਗੀਤਾ : ਪਰ ਉਨ੍ਹਾਂ ਨੇ ਤਾਂ ਸ਼ਾਮ ਨੂੰ ਆਉਣ ਦਾ ਵਕਤ ਦਿੱਤਾ ਸੀ।

ਡਾ. ਚੌਧਰੀ : (ਹੋਰ ਵੀ ਹੈਰਾਨੀ ਨਾਲ) ਰਾਜੀਵ ਨੇ ਵਕਤ ਦਿੱਤਾ ਸੀ ?

ਗੀਤਾ : ਮੈਂ ਕਿਹਾ ਸੀ, ਰਾਜੀਵ ਮੈਂ ਤੁਹਾਡੇ ਘਰ ਨਹੀਂ ਜਾ ਸਕਾਂਗੀ ਸਗੋਂ ਸ਼ਾਮ ਨੂੰ ਠੀਕ ਸੱਤ ਵਜੇ ਪਾਰਕ ਵਿਚ...ਉਥੇ ਹੀ ਬੈਠਾਂਗੇ।

ਡਾ. ਚੌਧਰੀ : ਤੁਸੀਂ ਕਿਸ ਰਾਜੀਵ ਦੀ ਗੱਲ ਕਰ ਰਹੇ ਹੋ ?

ਗੀਤਾ : ਰਾਜੀਵ—ਸਰਜਨ ਪ੍ਰਵੀਰ ਚੌਧਰੀ ਦਾ ਲੜਕਾ। ਕੁਝ ਦਿਨਾਂ ਤੋਂ ਹੀ ਸਾਡਾ ਮੇਲ ਹੋਇਆ ਹੈ।

ਡਾ. ਚੌਧਰੀ : ਪਰ...ਪਰ ਰਾਜੀਵ ਤਾਂ ?

ਗੀਤਾ : (ਹੱਸਦਿਆਂ) ਤੁਸੀਂ ਕੀ ਇਹ ਕਹਿਣਾ ਚਾਹੁੰਦੇ ਹੋ ਕਿ ਰਾਜੀਵ ਤੁਹਾਡਾ ਛੋਟਾ ਜਿਹਾ ਬੱਚਾ...

ਡਾ. ਚੌਧਰੀ : ਹੈਂ...ਹਾਂ...ਫਿਰ...

ਗੀਤਾ : ਨਾ ਇਸ ਦੌਰਾਨ ਰਾਜੀਵ ਵੀਹ ਸਾਲ ਹੋਰ ਵੱਡਾ ਹੋ ਗਿਆ ਹੈ... ਉਹ ਪੰਝੀ ਸਾਲ ਦਾ ਹੈ। ਜਿਵੇਂ ਮੇਰਾ ਹਾਲੇ ਜਨਮ ਵੀ ਨਹੀਂ ਹੋਇਆ, ਫਿਰ ਵੀ (ਹੱਸਦੇ ਹੋਏ) ਉਮਰ ਮੇਰੀ ਵੀਹ ਸਾਲ ਹੈ। ਕੀ ਤੁਸੀਂ ਕਦੇ ਉਮਰ ਨੂੰ ਰੋਕ ਸਕੋਗੇ ?

ਡਾ. ਚੌਧਰੀ : (ਬੈਠਦਿਆਂ) ਨਹੀਂ !

ਗੀਤਾ : (ਉਲਾਂਭੇ ਦੇ ਲਹਿਜੇ ਵਿਚ) ਵੇਖੋ ਤਾਂ ਅੱਜ ਰਾਤ ਕਿਹੀ ਚਾਨਣੀ ਹੈ, ਰਾਜੀਵ ਨੂੰ ਭਲਾ ਕੁਝ ਤਾਂ ਸਮੇਂ ਦਾ ਖਿਆਲ ਰਹਿੰਦਾ...ਲੈ ਉਹ ਆ ਗਿਆ ਰਾਜੀਵ...

(ਸੱਜੇ ਪਾਸਿਉਂ ਰਾਜੀਵ ਦਾ ਆਉਣਾ । ਨੌਜਵਾਨ ਹੈ । ਸੂਟ-ਟਾਈ ਲਗਾਈ ਹੋਈ ਹੈ, ਰਾਜੀਵ ਨੂੰ ਵੇਖ ਕੇ) ਮੈਂ ਤੁਹਾਡੇ ਨਾਲ ਨਾਰਾਜ਼ ਹਾਂ ਰਾਜੀਵ...ਰਾਜੀਵ ਕਿਉਂ ? ਕੀ ਦੇਰ ਹੋ ਗਈ ? ਅੱਛਾ ਇਹ ਤਾਂ ਦੱਸੋ ਇਸ ਸੂਟ ਨਾਲ ਇਹ ਟਾਈ ਮੈਚ ਕਰਦੀ ਹੈ ਜਾਂ ਨਹੀਂ ?

ਗੀਤਾ : ਗ੍ਰੇਂਡ । ਪਰ ਤੁਹਾਨੂੰ ਇਹ ਨਿਕੰਮਾ ਸੂਟ ਕਿਉਂ ਪਸੰਦ ਹੈ ? ਸ਼ਾਮ ਨੂੰ ਪਾਰਕ ਵਿਚ ਬੈਠਾਂਗੇ...ਉੱਪਰ ਚੰਨ...ਬੈਂਚ ਉਤੇ ਗੁਲਮੋਹਰ ਦੀ ਸ਼ਾਖ਼ ਤੇ ਬਸੰਤੀ ਹਵਾ । ਬੜਾ ਭੱਦਾ ਲੱਗੇਗਾ ਇਹ ਪਹਿਰਾਵਾ । ਢਿੱਲਾ ਪਜਾਮਾ...ਪੰਜਾਬੀ...

ਰਾਜੀਵ : ਤੂੰ ਭੱਦਾ ਪਹਿਰਾਵਾ...

ਗੀਤਾ : ਮਤਲਬ ?

ਰਾਜੀਵ : ਮਤਲਬ ਇਹ ਕਿ ਪਾਰਕ ਤੋਂ ਆਉਣ ਪਿਛੋਂ ? ਨਹੀਂ, ਨਹੀਂ, ਹੋਟਲ ਵਿਚ ਕੁਝ ਖਾ ਪੀ ਕੇ ਦੂਜਾ ਸ਼ੋਅ ਚਲਣਾ ਹੈ । ਉਸ ਲਈ ਢਿਲਾ ਜਿਹਾ ਨਹੀਂ, ਇਹ ਸੂਟ ਹੀ ਠੀਕ...। ਡੈਡੀ, ਤੁਸੀਂ ਮੈਨੂੰ ਨਾ ਉਡੀਕਣਾ !

ਡਾ. ਚੌਧਰੀ : ਓਏ....

ਰਾਜੀਵ : ਓਏ ਦਾ ਮਤਲਬ (ਸਮਝ ਕੇ) ਓ—ਗੀਤਾ, ਤੂੰ ਸ਼ਾਇਦ ਡੈਡੀ ਨੂੰ ਆਪਣਾ ਪਰਿਚੈ...ਤੁਸੀਂ ਤਾਂ ਬਹੁਤ ਫ਼ਾਰਮਲ ਹੋ ਡੈਡੀ ! ਗੀਤਾ ਨੇ ਪਰਿਚੈ ਨਹੀਂ ਦਿੱਤਾ ਇਸ ਲਈ ਡੈਡੀ...(ਪਰਿਚੈ ਕਰਾਉਣ ਦੀ ਮੁਦਰਾ ਵਿਚ) ਇਹ ਹੈ ਗੀਤਾ ਸ਼ਰਮਾ—ਸੰਤੋਸ਼ ਸ਼ਰਮਾ ਦੀ ਇਕਲੌਤੀ....। ਉਮਰ ਵੀਹ ਸਾਲ । ਸਾਡਾ ਪਰਿਚੈ ਪਿਛੇ ਜਿਹੇ ਹੀ ਹੋਇਆ ਹੈ । ਇਸ ਲਈ ਇਕ-ਦੂਜੇ ਨੂੰ ਚੰਗੀ ਤਰ੍ਹਾਂ ਜਾਣਨ ਦੀ ਕੋਸ਼ਿਸ਼ ਕਰ ਰਹੇ ਹਾਂ । ਸ਼ਾਮ ਨੂੰ ਪਾਰਕ ਵਿਚ ਘੁੰਮਣਾ... ਲਾਇਬਰੇਰੀ ਵਿਚ...ਦੂਜਾ ਸ਼ੋਅ...ਹੋਰ ਕੁਝ ਵੀ ਚਾਹੀਦਾ ਹੈ ਡੈਡੀ ?

ਡਾ. ਚੌਧਰੀ : ਨਾਂ ।
ਗੀਤਾ : ਅੱਛਾ ਤੇ ਅੰਕਲ ਅਸੀਂ....
ਰਾਜੀਵ : ਡੈਡੀ ਚਲਦੇ ਹਾਂ ।...(ਉਹ ਜਾਣ ਲਗਦੇ ਹਨ)
ਡਾ. ਚੌਧਰੀ : ਠਹਿਰੋ । (ਰਾਜੀਵ ਤੇ ਗੀਤਾ ਰੁਕ ਜਾਂਦੇ ਹਨ)
ਰਾਜੀਵ : ਕਿਉਂ ?
ਡਾ. ਚੌਧਰੀ : ਸੁਣੋ ! ਮੈਨੂੰ, ਖੁਸ਼ੀ ਹੈ ਕਿ ਤੁਸੀਂ ਦੋਵੇਂ ਸਾਥੀ ਬਣੇ ਹੋ । ਪਰ...
ਗੀਤਾ : ਪਰ, ਕੀ ਅੰਕਲ ਜੀ ?
ਡਾ. ਚੌਧਰੀ : ਇਕ ਦੂਜੇ ਦੇ ਨੇੜੇ ਆਉਂਦਿਆਂ ਤੁਹਾਡੇ ਕੋਲ ਕੁਝ ਤਜਰਬਾ ਵੀ ਤਾਂ ਹੋਣਾ ਚਾਹੀਦਾ ਹੈ ।
ਰਾਜੀਵ : (ਹੈਰਾਨੀ ਨਾਲ) ਤਜਰਬਾ ?
ਗੀਤਾ : ਅੰਕਲ, ਤੁਸੀਂ ਤਾਂ ਕਾਫ਼ੀ ਦਿਲਚਸਪ ਗੱਲ ਕਰ ਰਹੇ ਹੋ...
ਡਾ. ਚੌਧਰੀ : ਕਾਫ਼ੀ ਸਾਲ ਹੋ ਗਏ...
ਗੀਤਾ : ਭੂਮਿਕਾ ਨਾ ਬੰਨ੍ਹੋ ਅੰਕਲ ! ਸਿੱਧਾ ਹੀ ਦੱਸੋ । ਕੀ ਤੁਸੀਂ ਕਿਸੇ ਨੂੰ ਚਾਹੁੰਦੇ ਸੀ ?
ਡਾ. ਚੌਧਰੀ : ਹਾਂ ।
ਗੀਤਾ : ਚਾਹੁੰਦੇ ਸੀ, ਚੰਗੀ ਗੱਲ ਹੈ । ਫਿਰ ਕੀ ਹੋਇਆ ?
ਰਾਜੀਵ : ਪਰ ਡੈਡੀ ਨੇ ਇਹ ਤਾਂ ਨਹੀਂ ਕਿਹਾ ਕਿ ਕਿਸ ਨੂੰ...
ਗੀਤਾ : ਕਿਸੇ ਨੂੰ...ਮੰਨ ਲਓ ਕਿਸੇ ਨੂੰ । ਕਿਉਂ ਅੰਕਲ ਜੀ ?
ਡਾ. ਚੌਧਰੀ : ਹਾਂ ।
ਰਾਜੀਵ : ਕਦੋਂ ?
ਡਾ. ਚੌਧਰੀ : (ਉਠ ਕੇ ਅੱਗੇ ਵਧਦੇ ਹਨ) ਉਦੋਂ ਮੈਂ ਮੈਡੀਕਲ ਦੇ ਅਖੀਰਲੇ ਸਾਲ ਵਿਚ ਸਾਂ ।
ਗੀਤਾ : ਆਖਰੀ ਸਾਲ ? ਪਰ ਆਪਾਂ...ਹੂੰ ਤੇ ਫਿਰ ਕੀ ਹੋਇਆ ? ਉਦੋਂ ਹੀ ਕਾਲਜ ਵਿਚ ਤੁਹਾਡਾ ਕਿਸੇ ਨਾਲ ਮੇਲ ਹੋਇਆ, ਕਿਉਂ ?...ਇਹ ਤੇ ਸੁਭਾਵਿਕ ਹੈ । ਹੋ ਸਕਦਾ ਹੈ ਕੋਈ ਨਵੀਂ ਆਈ ਹੋਵੇ, ਤੁਸੀਂ ਉਸਨੂੰ ਵੇਖਿਆ ਤੇ...ਫਿਰ ਉਸਨੇ ਕਾਲਜ ਦੇ ਨਾਟਕਾਂ ਵਿਚ ਚੰਗਾ ਰੋਲ ਕੀਤਾ ਹੋਵੇਗਾ, ਤੁਸੀਂ ਫਿਰ ਉਸਨੂੰ ਜਾ ਕੇ ਕਿਹਾ ਹੋਵੇਗਾ—ਹੈਰਾਨੀਜਨਕ ਅਭਿਨੈ ਕੀਤੀ ।...ਜਾਂ ਖੇਡਾਂ ਵਿਚ ਚੰਗਾ ਜੈਵਲਿਨ-ਥਰੋ ਕੀਤਾ ਹੋਵੇਗਾ...ਤੁਸੀਂ ਉਸ ਨੂੰ

ਵਧਾਈ...

ਡਾ. ਚੌਧਰੀ : ਨਹੀਂ।

ਗੀਤਾ : ਤਾਂ ਫਿਰ।

ਡਾ. ਚੌਧਰੀ : ਇਕ ਮਿੱਤਰ ਦੇ ਫਿਰ ਮੁਲਾਕਾਤ ਹੋਈ ਸੀ। ਫਿਰ...

ਰਾਜੀਵ : ਫਿਰ ਕਹਿਣ ਦੀ ਲੋੜ ਨਹੀਂ ਡੈਡੀ। ਫਿਰ ਤਾਂ ਹਿਸਾਬ ਕੱਢਣ ਫਾਰਮੂਲਾ ਹੋਇਆ।

ਡਾ. ਚੌਧਰੀ : ਹਾਂ ਫਾਰਮੂਲਾ। ਮੁਲਾਕਾਤ....ਨੇੜਤਾ...ਵਿਚਾਰ ਵਟਾਂਦਰਾ...। ਹਰ ਰੋਜ਼ ਮੇਰੀ ਉਡੀਕ ਕਰਦੀ ਹੁੰਦੀ!

ਗੀਤਾ : ਪਾਰਕ ਵਿਚ ?

ਡਾ. ਚੌਧਰੀ : ਨਹੀਂ। ਆਪਣੇ ਘਰ ਵਿਚ ਹੀ। ਸ਼ਾਮ ਨੂੰ ਅਸੀਂ ਉਨ੍ਹਾਂ ਦੇ ਖੁਲ੍ਹੇ ਮੈਦਾਨ ਦੇ ਇਕ ਪਾਸੇ ਗੁਲਮੋਹਰ ਦੇ ਥੱਲੇ ਬੈਠ ਕੇ ਗੱਪਾਂ ਮਾਰਦੇ...

ਗੀਤਾ : ਵੇਖਿਆ ਰਾਜੀਵ, ਤੁਸੀਂ ਕਿਧਰੇ ਇਕਾਂਤ ਵਿਚ ਬੈਠੇ ਕਿ ਬਸ ਗੁਮਸੁਮ...ਜੋ ਬੋਲਾਂ ਸਿਰਫ਼ ਮੈਂ ਹੀ।

ਡਾ. ਚੌਧਰੀ : ਇੰਜ ਬੈਠੇ ਸੀ ਕਿ ਅਚਾਨਕ ਇਕ ਦਿਨ ਮੇਰਾ ਦਿਲ ਤੜਪ ਉਠਿਆ। ਸੋਚਿਆ ਜੋ ਕੁਝ ਅੰਦਰ ਹੈ, ਸਭ ਉਨ੍ਹਾਂ ਦੇ ਅੱਗੇ ਖੋਲ੍ਹ ਕੇ ਕਹਿ ਦਿਆਂ।

ਗੀਤਾ : ਵਾਹ! ਕੀ ਕੁਝ ਕਹਿ ਦਿੱਤਾ ?

ਡਾ. ਚੌਧਰੀ : ਹਾਂ! ਕਿੱਥੇ, ਕਦੋਂ ਕਿਸ ਨਾਲ ਮੁਲਾਕਾਤ ਹੋਈ....ਕਿੱਥੇ, ਕਦੋਂ, ਕਿਸ ਨਾਲ ਜ਼ਿੰਦਗੀ ਦੀਆਂ ਸ਼ਾਮਾਂ ਤੇਜ਼ੀ ਨਾਲ ਗੁਜ਼ਰੀਆਂ, ਕਿੱਥੇ ਕਿਸੇ ਜਮਾਤਣ ਨਾਲ ਰਾਤ ਦੀ ਡਿਊਟੀ ਸਮੇਂ ਮਨ ਮਚਲਿਆ...

ਗੀਤਾ : ਜ਼ਰਾ ਸੁਣੋ ਤਾਂ ਭਲਾ, ਕੀ ਕਿਹਾ ਉਨ੍ਹਾਂ ਨੇ ?

ਡਾ. ਚੌਧਰੀ : ਬੋਲੀ ਸੀ—ਇਹ ਸਭ ਕੁਝ ਕਹਿ ਕੇ ਤੁਸੀਂ ਮੈਨੂੰ ਹੋਰ ਨੇੜੇ ਖਿੱਚ ਲਿਆ ਏ...। ਕਿਉਂਕਿ ਤੁਸੀਂ ਮੇਰੇ ਤੋਂ ਕੁਝ ਨਹੀਂ ਲੁਕਾਇਆ।

ਗੀਤਾ : ਇਸ ਰਾਏ ਦਾ ਕੋਈ ਮਤਲਬ ਨਹੀਂ ਅੰਕਲ।

ਡਾ. ਚੌਧਰੀ : (ਚੌਂਕਦੇ ਹੋਏ) ਹੈਂ...(ਫਿਰ ਸੰਭਲਦੇ ਹੋਏ) ਨਾ, ਨਹੀਂ।

ਗੀਤਾ : ਚੰਗਾ, ਤਾਂ ਕੀ ਉਸ ਪਿਛੋਂ ਵੀ ਕੁਝ ਹੋਇਆ ?

ਡਾ. ਚੌਧਰੀ : ਮੈਂ ਪੁਛਿਆ, ਤੁਹਾਡੀ ਗੱਲ ? ਕੀ ਤੁਸੀਂ ਕੁਝ ਕਹਿਣਾ ?

ਰਾਜੀਵ : ਕੁਝ ਦੱਸਿਆ ਉਨ੍ਹਾਂ ਨੇ ?

ਡਾ. ਚੌਧਰੀ : ਨਹੀਂ। ਚਿਹਰੇ ਵੱਲ ਵੇਖ ਕੇ ਥੋੜਾ ਕੁ ਮੁਸਕਰਾਈ। ਕੁਝ ਬੋਲੀ ਨਹੀਂ। ਜਾਪਿਆ ਉਸ ਮੁਸਕਾਨ ਵਿਚ ਉਹ ਆਖ ਰਹੀ ਸੀ— ਇਹ ਗੱਲਾਂ ਵੀ ਕੋਈ ਕਿਸੇ ਨੂੰ ਦੱਸਦਾ ਏ।

ਗੀਤਾ : ਕਿਉਂ ਨਹੀਂ ਰਾਜੀਵ ? ਇਸ ਵਿਚ ਇਤਰਾਜ਼ ਦੀ ਕੀ ਗੱਲ ਹੋ ਸਕਦੀ ਹੈ ?

ਡਾ. ਚੌਧਰੀ : ਸੁਣੋ।

ਰਾਜੀਵ : ਛੱਡੋ ! ਫਿਰ ਤੇ ਬਸ ਉਹੀ ਸ਼ੱਕ...ਉਹੀ ਫਾਰਮੂਲਾ।

ਡਾ. ਚੌਧਰੀ : ਹਾਂ, ਉਹੀ ਫਾਰਮੂਲਾ, ਮੇਰਾ ਉਥੇ ਆਉਣਾ ਜਾਣਾ ਹੌਲੀ ਹੌਲੀ ਘੱਟ ਹੁੰਦਾ ਗਿਆ। ਫਿਰ ਬੰਦ। ਕੁਝ ਮਹੀਨੇ ਪਿਛੋਂ ਸੁਣਿਆ, ਉਨ੍ਹਾਂ ਨੇ ਵਿਆਹ ਕਰਵਾ ਲਿਆ ਹੈ ਕਿਸੇ ਵੱਡੇ ਵਪਾਰੀ ਨਾਲ... ਸੰਤੋਸ਼ ਸ਼ਰਮਾ ਨਾਲ।

ਰਾਜੀਵ : ਸੰਤੋਸ਼ ਸ਼ਰਮਾ। ਮਤਲਬ ਗੀਤਾ...

ਗੀਤਾ : ਪਿਤਾ ਜੀ ਨਾਲ ? ਪਰ ਤੁਸੀਂ ਚੌਂਕ ਕਿਉਂ ਗਏ ?

ਰਾਜੀਵ : ਮੈਂ ਚੌਂਕਿਆ ? ਨਹੀਂ ਤਾਂ।

ਡਾ. ਚੌਧਰੀ : ਮਤਲਬ...ਤੁਹਾਨੂੰ ਇਸ ਵਿਚ ਹੈਰਾਨੀ ਨਹੀਂ ਹੋਈ ਨਾ ?

ਗੀਤਾ : ਹੈਰਾਨੀ ਕਿਉਂ ਹੋਵੇਗੀ...ਤੁਸੀਂ ਕੀ ਕੀਤਾ...ਮਾਂ ਨੇ ਕੀ ਕੀਤਾ ਉਸ ਬਾਰੇ ਅਸੀਂ ਕਿਉਂ ਸੋਚੀਏ ? ਅਸੀਂ ਕੀ ਅਨੁਭਵ ਨਹੀਂ ਕਰਦੇ ਕਿ ਆਪਣੀ ਖੁਸ਼ੀ ਲਈ ਅਸੀਂ ਸੁਤੰਤਰ ਹਾਂ ?

ਰਾਜੀਵ : ਜ਼ਰੂਰ।

ਗੀਤਾ : ਫਿਰ ਤੁਸੀਂ ਕੀ ਕੀਤਾ, ਉਸਦੀ ਆਲੋਚਨਾ ਕਰਨ ਦੀ ਸਾਨੂੰ ਕੀ ਲੋੜ ਹੈ ? ਚੰਗਾ ਅੰਕਲ ਜੀ, ਤੁਹਾਡੀ ਕਹਾਣੀ ਪੂਰੀ ਹੋ ਚੁੱਕੀ ਹੈ ਤਾਂ...

ਡਾ. ਚੌਧਰੀ : ਹਾਂ।

ਗੀਤਾ : ਤੁਸੀਂ ਸਾਨੂੰ ਏਨਾ ਕੁਝ ਦੱਸਿਆ, ਸਾਡੇ ਤੋਂ ਕੁਝ ਨਹੀਂ ਸੁਣੋਗੇ, ਅੱਛਾ ਅੰਕਲ ਜੀ ਇਹ ਸਭ ਦੱਸਣ ਦਾ ਮਤਲਬ ? ਤੁਹਾਡਾ ਤਜਰਬਾ ਹੈ ਤਾਂ ਹੀ ਤਾਂ...।

ਡਾ. ਚੌਧਰੀ : ਹਾਂ।

ਗੀਤਾ : ਤੁਸੀਂ ਭੁੱਲ ਰਹੇ ਹੋ, ਸਮਾਜ ਬਾਰੇ...ਆਪਸੀ ਸੰਬੰਧਾਂ ਬਾਰੇ—

ਪਰ ਚਾਹੁੰਣ ਦੀ ਨਿਰਮਮਤਾ ਬਾਰੇ ਆਦਮੀ ਦੀ ਧਾਰਣਾ ਬਦਲਦੀ ਜਾ ਰਹੀ ਹੈ ਕੈਲੰਡਰ ਦੇ ਵਰਕੇ ਤੇ ਤਾਰੀਖ਼ ਦੀ ਤਰ੍ਹਾਂ। ਸ਼ਾਮ ਨੂੰ ਉਸ ਦਰਖ਼ਤ ਥੱਲੇ ਬੈਠ ਕੇ ਜਦੋਂ ਤੁਸੀਂ ਆਨੰਦ ਲੈ ਰਹੇ ਸੀ, ਤਾਂ ਸ਼ੱਕ ਕਿਉਂ ਕੀਤਾ ? ਦੁੱਖ ਭੋਗਣ ਲਈ ਉਸ ਗੱਲ ਨੂੰ ਅੱਜ ਤਕ ਯਾਦ ਰੱਖਣ ਦੀ ਕੀ ਲੋੜ ਹੈ ? ਜ਼ਿੰਦਗੀ ਵਿਚ ਤੁਸੀਂ ਕਦੇ ਪੈਨਸਲ, ਰਬੜ ਜਾਂ ਕਲਮ ਨਹੀਂ ਗੁਆਈ। ਕੀ ਉਹ ਸਭ ਤੁਸੀਂ ਯਾਦ ਰੱਖਿਆ ਹੈ ?

ਡਾ. ਚੌਧਰੀ : ਨਹੀਂ। ਕਹਿਣਾ ਕੀ ਚਾਹੁੰਦੀ ਹੈਂ ?

ਗੀਤਾ : (ਆਪਣੀ ਗਲ ਜਾਰੀ ਰਖਦਿਆਂ) ਤਾਂ ਫਿਰ ? (ਅਚਾਨਕ ਰਾਜੀਵ ਕੋਲ ਜਾ ਕੇ) ਅੱਛਾ ਰਾਜੀਵ, ਤੁਸੀਂ ਜੇ ਮੇਰੇ ਤੇ ਸ਼ੱਕ ਕਰੋ, ਤਾਂ ਕੀ ਕਰੋਗੇ ?

ਰਾਜੀਵ : ਪਹਿਲੀ ਗੱਲ ਤਾਂ ਮੈਂ ਤੁਹਾਡੇ ਤੇ ਸ਼ੱਕ ਕਰਾਂਗਾ ਹੀ ਨਹੀਂ। ਕਿਉਂਕਿ ਡੈਡੀ ਦੀਆਂ ਨਜ਼ਰਾਂ ਵਿਚ ਜੋ ਗੱਲਾਂ ਸ਼ੱਕ ਪੈਦਾ ਕਰਦੀਆਂ ਹਨ, ਮੇਰੀ ਨਜ਼ਰ ਵਿਚ ਉਹ ਤੁਹਾਡੇ ਰੁਟੀਨ ਦੇ ਕੰਮ ਹਨ। ਤੁਸੀਂ ਜੇਕਰ ਕਿਸੇ ਗ਼ੈਰ ਨਾਲ ਬਹਿ ਕੇ ਪਾਰਕ ਵਿਚ ਸ਼ਾਮ ਗੁਜ਼ਾਰੋ, ਮੈਨੂੰ ਕੋਈ ਇਤਰਾਜ਼ ਨਹੀਂ ਹੋਵੇਗਾ। ਠੀਕ ਉਸੇ ਸਮੇਂ ਮੈਂ ਕਿਸੇ ਹੋਰ ਨਾਲ ਤੁਹਾਡੇ ਤੋਂ ਅਗਲੀ ਬੈਂਚ ਤੇ ਬੈਠਾ, ਉਸੇ ਪਾਰਕ ਵਿਚ ਸ਼ਾਮ ਗੁਜ਼ਾਰ ਸਕਾਂਗਾ ਅਤੇ ਅਗਲੇ ਦਿਨ ਕੋਸ਼ਿਸ਼ ਕਰਾਂਗਾ ਕਿ ਉਸ ਸੱਜਨ ਦੇ ਜਾਣ ਤੋਂ ਪਹਿਲਾਂ, ਮੈਂ ਜਾ ਕੇ ਤੁਹਾਡੇ ਨਾਲ...

ਗੀਤਾ : ਰਾਜੀਵ, ਤੁਸੀਂ ਕਿਵੇਂ ਸੋਚ ਸਕਦੇ ਹੋ ਕਿ ਮੈਂ ਕਿਸੇ ਦੂਜੇ ਨਾਲ ਜਾ ਕੇ ਪਾਰਕ ਵਿਚ ਬਹਿ ਸਕਾਂਗੀ ?

ਰਾਜੀਵ : ਵਿਸ਼ਵਾਸ ਕਰੋ, ਗੀਤਾ। ਮੈਨੂੰ ਜ਼ਰਾ ਵੀ ਦੁੱਖ ਨਹੀਂ ਹੋਵੇਗਾ।

ਗੀਤਾ : ਪਰ ਇਥੇ ਇਸ ਤਰ੍ਹਾਂ ਬੈਠੇ ਗੱਪਾਂ ਮਾਰਦੇ ਰਹੇ ਤਾਂ ਮੈਨੂੰ ਦੁੱਖ ਹੋਵੇਗਾ।

ਰਾਜੀਵ : (ਯਾਦ ਆਉਂਦਾ ਹੈ ਕਿ ਉਹ ਸਮਾਂ ਗੁਆ ਰਹੇ ਹਨ, ਇਸ ਲਈ ਅਚਾਨਕ) ਹਾਂ ਸੱਚ, ਠੀਕ ਸਮੇਂ ਤੇ ਨਾ ਗਏ ਤਾਂ ਪਾਰਕ ਵਿਚ ਉਸ ਬੈਂਚ ਤੇ ਕੋਈ ਹੋਰ ਜਾ ਬੈਠੇਗਾ। ਉਪਰ ਚਾਣਨੀ...

ਗੀਤਾ : ਹੋਰ ਕਵਿਤਾ ਨਾ ਕਰੋ...ਚੱਲੋ...

(ਰਾਜੀਵ ਦਾ ਹੱਥ ਖਿਚਦੀ ਗੀਤਾ ਨਿਕਲ ਜਾਂਦੀ ਹੈ। ਪਹਿਲੋਂ ਸੰਤੋਸ਼ ਦੇ ਨਿਕਲ ਜਾਣ ਸਮੇਂ ਜਿਵੇਂ ਚੁਪ-ਚਾਪ, ਅਡੋਲ ਸਨ ਡਾ. ਪ੍ਰਵੀਰ, ਉਵੇਂ ਹੀ ਖੜੇ ਰਹਿੰਦੇ ਹਨ। ਨਰਸ ਦਾ ਪ੍ਰਵੇਸ਼)

ਨਰਸ : ਚਾਹ ਲਿਆਵਾਂ ਸਰ ?...

(ਮਾਨਸਿਕ ਪੱਧਰ ਤੋਂ ਸੋਚਣ ਦੇ ਸੁਭਾਵਿਕ ਪੱਧਰ ਤਕ ਪਰਤਣ ਲਈ, ਸੰਤੋਸ਼ ਦੇ ਜਾਣ ਸਮੇਂ ਜਿਸ ਹਾਲਤ ਵਿਚ ਪਹੁੰਚ ਗਏ ਸੀ। ਉਸੇ ਤਰ੍ਹਾਂ ਪਹਿਲੇ ਕੁਝ ਸ਼ਬਦਾਂ ਦੇ ਉਚਾਰਣ ਵਿਚ ਅਸੁਭਾਵਿਕਤਾ ਦੀ ਛਾਪ। ਜਿਵੇਂ ਉਨ੍ਹਾਂ ਨੂੰ ਪਹਿਲਾਂ ਕੁਝ ਯਾਦ ਹੀ ਨਾ ਆ ਰਿਹਾ ਹੋਵੇ...ਅਤੇ ਕੁਝ ਪਲ ਬਾਅਦ ਹੌਲੀ ਹੌਲੀ ਅਸਪੱਸ਼ਟਤਾ ਦੂਰ ਹੋ ਜਾਂਦੀ ਹੈ)

ਡਾ. ਚੌਧਰੀ : ਚਾ...ਹ...ਚਾ...ਚਾ...ਹ (ਕੁਝ ਪਲ ਚੁਪਚਾਪ) ਉਹ... (ਸੁਭਾਵਿਕ ਹਾਲਤ ਵਿਚ ਆ ਜਾਂਦੇ ਹਨ) ਨਾ...ਨਾ...ਰਹਿਣ ਦਿਉ...

ਨਰਸ : ਆਪਰੇਸ਼ਨ ਮਗਰੋਂ ਤੁਸੀਂ ਚਾਹ ਲਈ ਹੀ ਨਹੀਂ। ਆਪਰੇਸ਼ਨ ਤੋਂ ਬਾਅਦ ਤੁਸੀਂ ਇਥੇ...ਇਸ ਤਰ੍ਹਾਂ ਇਕੱਲੇ ਬੈਠੇ...

ਡਾ. ਚੌਧਰੀ : (ਬੈਠਦਿਆਂ) ਗੱਡੀ ਆਈ ?

ਨਰਸ : ਨਹੀਂ।

ਡਾ. ਚੌਧਰੀ : ਊਸ਼ਾ ਨੂੰ ਪਤਾ ਲੱਗਾ ?

ਨਰਸ : ਹਾਂ।

ਡਾ. ਚੌਧਰੀ : ਕੁਝ ਬੋਲੀ ?

ਨਰਸ : ਕਿਹਾ, ਇੰਤਜ਼ਾਮ ਸਭ ਹੋ ਚੁੱਕਾ ਹੈ।

ਡਾ. ਚੌਧਰੀ : ਉਹ...

ਨਰਸ : ਉਨ੍ਹਾਂ ਨੂੰ ਹੋਰ ਕੁਝ ਕਹਾਂ ?

ਡਾ. ਚੌਧਰੀ : ਸਰ...

ਡਾ. ਚੌਧਰੀ : ਨੇੜੇ ਬੈਠੋ ਨਾ....

(ਨਰਸ ਨੇੜੇ ਬੈਠਣ ਦੀ ਹਿੰਮਤ ਨਹੀਂ ਕਰ ਸਕਦੀ...ਡਾ. ਚੌਧਰੀ...ਆਪਣਾ ਹੱਥ ਪਸਾਰ ਕੇ) ਮੇਰਾ ਹੱਥ ਵੇਖਦੀ ਹੈਂ... ਖੂਬ ਕੰਬ ਰਿਹਾ ਹੈ, ਨਾ ? ਹੱਥ ਰਖ ਕੇ ਵੇਖੋ...।

ਨਰਸ : (ਡਾ. ਚੌਧਰੀ ਦੀ ਕੰਬਦੀ ਤਲੀ ਤੇ ਆਪਣਾ ਹੱਥ ਵਧਾਉਂਦੀ ਹੈ)

ਸਰ...

ਡਾ. ਚੌਧਰੀ : (ਆਪਣੀਆਂ ਦੋਹਾਂ ਤਲੀਆਂ ਵਿਚਕਾਰ ਨਰਸ ਦੀ ਤਲੀ ਲੈ ਲੈਂਦੇ ਹਨ) ਕਦੇ ਤੁਹਾਨੂੰ ਨਹੀਂ ਦੱਸਿਆ...ਅੱਜ ਦੱਸ ਰਿਹਾ ਹਾਂ... ਮੈਂ (ਉਦੋਂ ਹੀ ਊਸ਼ਾ ਕਮਰੇ ਵਿਚ ਆ ਕੇ ਵੇਖ ਲੈਂਦੀ ਹੈ... ਡਾ. ਚੌਧਰੀ ਉਠ ਕੇ ਖੜੇ ਹੋ ਜਾਂਦੇ ਹਨ) ਉਹ...ਊਸ਼ਾ...।

ਨਰਸ : ਚਾਹ ਲੈ ਆਵਾਂ।

(ਨਰਸ ਚਲੀ ਜਾਂਦੀ ਹੈ। ਡਾ. ਚੌਧਰੀ ਸਟੂਲ ਤੋਂ ਅੱਗੇ ਵੱਧ ਜਾਂਦੇ ਹਨ ਅਤੇ ਊਸ਼ਾ ਨੂੰ ਬੈਠਣ ਦਾ ਇਸ਼ਾਰਾ ਕਰਦੇ ਹਨ।

ਡਾ. ਚੌਧਰੀ : ਬੈਠੋ।

ਊਸ਼ਾ : (ਗੰਭੀਰਤਾ ਨਾਲ ਸਟੂਲ ਉਤੇ ਬੈਠਣ ਪਿਛੋਂ ਠਹਿਰੀ ਹੋਈ ਪਰ ਦ੍ਰਿੜ੍ਹ ਆਵਾਜ਼ ਵਿਚ) ਤੁਸੀਂ ਸੰਤੋਸ਼ ਨੂੰ ਬਚਾ ਨਾ ਸਕੇ। ਕੋਸ਼ਿਸ਼ ਕਰਕੇ ਵੀ ਕੀ ਤੁਸੀਂ ਮੇਰੇ ਤੋਂ ਇਹ ਗੱਲ ਲੁਕਾ ਸਕਦੇ ਸੀ ?

ਡਾ. ਚੌਧਰੀ : ਊਸ਼ਾ...ਮੈਂ ਮੂੰਹ ਖੋਲ੍ਹ ਕੇ ਆਖ ਨਾ ਸਕਿਆ। ਅਚਾਨਕ ਪਿਛਲੀਆਂ ਗੱਲਾਂ...

ਊਸ਼ਾ : ਰਹਿਣ ਦਿਉ।

ਡਾ. ਚੌਧਰੀ : ਸਭ ਗੱਲਾਂ ਭੁਲਾਈਆਂ ਜਾ ਸਕਦੀਆਂ ਹਨ ?

ਊਸ਼ਾ : ਨਹੀਂ।

ਡਾ. ਚੌਧਰੀ : ਤੁਸੀਂ ਭੁੱਲ ਨਾ ਸਕੇ ?

ਊਸ਼ਾ : (ਡੋਲਦੀ ਹੋਈ ਉਠ ਖੜੋਂਦੀ ਹੈ) ਪ੍ਰਵੀਰ ਬਾਬੂ।

ਡਾ. ਚੌਧਰੀ : ਮੈਂ ਕੁਝ ਵੀ ਨਹੀਂ ਭੁੱਲ ਸਕਿਆ। ਉਸ ਦਿਨ ਦੀ ਸ਼ਾਮ, ਜਿਸ ਦਿਨ ਮੈਂ ਪੁੱਛਿਆ ਸੀ...ਅਤੇ ਉੱਤਰ ਦਿਤੇ ਬਿਨਾਂ ਤੁਸੀਂ ਕੇਵਲ ਹੱਸ ਪਏ ਸੀ...(ਕੁਝ ਪਲ ਚੁੱਪੀ ਪਿਛੋਂ) ਬੈਠੋ...ਭੁੱਲੇ ਨਹੀਂ ?

ਊਸ਼ਾ : ਨਹੀਂ।

ਡਾ. ਚੌਧਰੀ : (ਉਸ ਬੀਤੇ ਨੂੰ ਯਾਦ ਕਰਕੇ) ਉਹ ਸਾਡੀ ਆਖਰੀ ਸ਼ਾਮ...

ਊਸ਼ਾ : ਜਾਣਦੀ ਹਾਂ....। ਫਿਰ ਤੁਸੀਂ ਪੁਰਾਣੀ ਆਦਤ ਸ਼ੁਰੂ ਕਰ ਦਿਤੀ...

ਡਾ. ਚੌਧਰੀ : ਤੁਸੀਂ ਉਹ ਸਭ ਜਾਣ ਗਏ...

(ਊਸ਼ਾ ਹਾਂ ਵਿਚ ਸਿਰ ਹਿਲਾ ਕੇ ਡੂੰਘਾ ਸਾਹ ਛੱਡਦੀ ਹੈ) ਮਿਨਤ ਨਾਲ ਮੇਰੇ ਵਿਆਹ ਦੀ ਗੱਲ ?

ਊਸ਼ਾ : ਉਹ ਵੀ...

ਡਾ. ਚੌਧਰੀ : (ਭਰੇ ਹੋਏ ਗਲੇ ਨਾਲ) ਬੋਲੋ ਤਾਂ ਸਹੀ ਤੁਹਾਡੇ ਤੇ ਸ਼ੱਕ ਕਰਨ ਪਿਛੋਂ ਮੈਂ ਹੋਰ ਕਰ ਵੀ ਕੀ ਸਕਦੀ ਸੀ ? ਲੱਗਿਆ...ਤੁਸੀਂ ਗੁਆਚ ਗਏ ਹੋ ਹੋਰ ਕਿਸੇ ਦਿਲ ਵਿਚ । ਤੜਪਦੀ ਤੁਹਾਨੂੰ ਲਭਦੀ ਫਿਰਦੀ ਰਹੀ...

ਊਸ਼ਾ : ਛੱਡੋ ! ਮੈਨੂੰ ਤੁਹਾਡੇ ਤੇ ਕੋਈ ਗਿਲਾ ਨਹੀਂ ।

ਡਾ. ਚੌਧਰੀ : ਵਿਸ਼ਵਾਸ ਕਰੋ...ਉਸ ਦਿਨ ਜੇ ਜ਼ਰਾ ਕੁ ਮੁਸਕਰਾ ਕੇ ਚੁੱਪ ਨਾ ਰਹਿੰਦੀ...ਜੇਕਰ ਮੂੰਹ ਖੋਲ੍ਹ ਕੇ ਕਹਿ ਦਿੰਦੇ...ਮਤਲਬ... ਇੰਜ...ਮਤਲਬ...ਸੱਚ ਕਹਿੰਦਾ ਹਾਂ, ਮੈਂ ਤੇਰੇ ਤੇ ਅਵਿਸ਼ਵਾਸ ਨਾ ਕਰਦਾ। ਇਹ ਅੱਜ ਦੀ ਗੱਲ ਵੇਖੋ...ਤੂੰ ਸੰਤੋਸ਼ ਦੀ ਪਤਨੀ...ਮੇਰੇ ਮਨ ਵਿਚ ਤਾਂ ਜ਼ਰਾ ਵੀ ਗਿਲਾਨੀ ਨਹੀਂ ।

ਊਸ਼ਾ : (ਚੀਕਦੀ ਹੈ) ਪ੍ਰਵੀਰ....(ਨਰਸ ਆ ਜਾਂਦੀ ਹੈ)

ਨਰਸ : ਗੱਡੀ ਆ ਗਈ ਹੈ ।

ਡਾ. ਚੌਧਰੀ : ਉਹ...(ਉਡੀਕ ਕੀਤੇ ਬਿਨਾਂ ਨਰਸ ਚਲੀ ਜਾਂਦੀ ਹੈ)

ਊਸ਼ਾ : (ਉਠ ਕੇ ਜਾਣ ਨੂੰ ਤਿਆਰ ਹੁੰਦੀ ਹੈ)

ਡਾ. ਚੌਧਰੀ : (ਊਸ਼ਾ ਦੇ ਅੱਗੇ ਆ ਕੇ ਰੋਕਣ ਦੇ ਢੰਗ ਵਿਚ) ਤੁਸੀਂ ਜਾ ਨਹੀਂ ਸਕੋਗੇ ?

ਊਸ਼ਾ : ਪ੍ਰਵੀਰ...।

ਡਾ. ਚੌਧਰੀ : ਊਸ਼ਾ। ਮੈਨੂੰ ਬਹੁਤ ਇਕੱਲਤਾ ਮਹਿਸੂਸ ਹੋ ਰਹੀ ਏ। ਅੰਦਰ ਫਿਰ ਉਹੀ ਕਮਜ਼ੋਰੀ...(ਬੇਸਹਾਰਾ ਜਿਹਾ) ਹੁਣ...ਇਸ ਕਲਿਨਿਕ ਵਿਚ...ਇਸ ਰੂਪ ਵਿਚ...ਮਿਨਤ ਦੇ ਨਾਲ ਉਸ ਦੇ ਛੱਡ ਜਾਣ ਪਿਛੋਂ ਅੱਜ ਮਹਿਸੂਸ ਕੀਤਾ। ਪਲ ਭਰ ਦੇ ਸੁੱਖ ਵਿਚ ਮੇਰਾ ਬਿਲਕੁਲ ਵਿਸ਼ਵਾਸ ਨਹੀਂ ਮੈਂ ਊਸ਼ਾ...

ਊਸ਼ਾ : ਪ੍ਰਵੀਰ...।

ਡਾ. ਚੌਧਰੀ : ਮੇਰੀ ਗੱਲ ਨਾ ਕੱਟੋ। ਉਸ ਦਿਨ ਮੈਂ ਤੁਹਾਡੇ ਤੇ ਸ਼ੱਕ ਕੀਤਾ। ਅੱਜ ? ਅੱਜ ਮੈਂ ਜਾਣਦਾ ਹਾਂ ਕਿ ਤੁਸੀਂ ਸੰਤੋਸ਼ ਸ਼ਰਮਾ ਦੀ ਵਿਧਵਾ ਪਤਨੀ ਹੋ । ਕੁਝ ਮਹੀਨਿਆਂ ਪਿਛੋਂ ਤੁਸੀਂ ਉਸਦੀ ਸੰਤਾਨ ਨੂੰ ਜਨਮ ਦਿਉਗੇ । ਅੱਜ ਮੈਂ ਤੁਹਾਡੇ ਤੇ ਸ਼ੱਕ ਨਹੀਂ ਕਰ ਸਕਦਾ।

ਊਸ਼ਾ : (ਗੱਲ ਬਦਲਦੇ ਹੋਏ ਡਾ. ਚੌਧਰੀ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼

ਕਰਦੀ ਹੈ) ਤੁਸੀਂ ਡਾਕਟਰ ਹੋ ਨਾ...ਆਪਰੇਸ਼ਨ ਠੀਕ ਨਾ ਹੋ ਸਕਿਆ, ਇਸ ਲਈ ਪਰੇਸ਼ਾਨ ਹੋ ਗਏ ।

ਡਾ. ਚੌਧਰੀ : (ਬਰਦਾਸ਼ਤ ਨਾ ਕਰਦਿਆਂ) ਫ਼ਾਲਤੂ ਗੱਲਾਂ ਨਾ ਕਰੋ । ਬੋਲੋ, ਤੁਸੀਂ ਮੇਰੇ ਨਾਲ ਸਹਿਮਤ ਨਹੀਂ ? ਨੀਤੀ/ਅਨੀਤੀ ਦੀਆਂ ਹੱਦਾਂ ਟੱਪ ਕੇ ਅਸੀਂ ਅੱਗੇ ਵਧ ਜਾਈਏ...। ਸਾਨੂੰ ਕਈ ਲੋਕ ਘਿਰਣਾ ਕਰਨਗੇ...ਨਿੰਦਿਆ ਕਰਨਗੇ...ਪਿਛੋਂ ਫੁਸ-ਫਸਾਣਗੇ....ਪਰ ਉਸ ਸਭ ਨੂੰ ਲੰਘ ਕੇ ਅੱਗੇ ਵਧਣਾ ਹੋਵੇਗਾ । ਬੋਲੋ, ਨਹੀਂ ਚਲੋਗੇ...। ਇਥੇ ਹੀ ਰਹੋਗੇ, ਇਥੇ....

ਊਸ਼ਾ : (ਨਜ਼ਰ ਅੰਦਾਜ਼ ਕਰਕੇ...ਹੱਸਦਿਆਂ) ਇਥੇ ? ਫਿਰ ਸ਼ਾਮ ਨੂੰ ਅਸੀਂ ਇਕੱਠਿਆਂ...

ਡਾ. ਚੌਧਰੀ : ਹਾਂ, ਬਿਲਕੁਲ ਪਹਿਲਾਂ ਵਾਂਗ ।

ਊਸ਼ਾ : ਪਰ ਉਹ ਬੱਚਾ ਜੋ ਕੁਝ ਮਹੀਨੇ ਬਾਅਦ....

ਡਾ. ਚੌਧਰੀ : ਉਸਦੇ ਰਾਹ ਵਿਚ ਮੈਂ ਕਦੇ ਰੋੜਾ ਨਹੀਂ ਬਣਾਂਗਾ । ਤੁਹਾਡਾ ਲੜਕਾ ਹੋਵੇਗਾ ? ਜੇਕਰ ਲੜਕਾ ਹੋਇਆ ਤਾਂ ਡਰ ਦੀ ਕੋਈ ਗੱਲ ਨਹੀਂ ।

ਊਸ਼ਾ : ਜੇ ਲੜਕੀ ਹੋਈ...?

ਡਾ. ਚੌਧਰੀ : ਲੜਕੀ ਹੋਈ (ਜਿਵੇਂ ਸੁਪਨੇ ਵਿਚ ਬੋਲੀਦਾ ਹੈ) ਨਿੱਕੇ ਨਿੱਕੇ ਪੈਰ, ਉਹ ਇਸ ਕਲਿਨਿਕ ਦੇ ਲਾਨ ਵਿਚ ਖੇਡੇਗੀ । ਤਿੰਨ ਪਹੀਆਂ ਵਾਲੇ ਸਾਈਕਲ ਉੱਤੇ ਬਿਠਾ ਕੇ ਰਾਜੀਵ ਉਸ ਨੂੰ ਝੂਟੇ ਦੇਵੇਗਾ.... ਇਕੱਠੇ ਸਕੂਲ ਜਾਣਗੇ...ਹੋਰ ਵੱਡੇ ਹੋਣਗੇ...ਇੱਕਠੇ ਕਾਲਜ... ਅਤੇ ਇਕ ਦੂਜੇ ਨੂੰ...

ਊਸ਼ਾ : ਚਾਹੁੰਣ ਲੱਗ ਪੈਣਗੇ ।

ਡਾ. ਚੌਧਰੀ : ਹਾਂ...ਹਾਂ...ਉਸ ਵਿਚ ਜੇਕਰ ਉਨ੍ਹਾਂ ਨੂੰ ਖੁਸ਼ੀ ਹੋਵੇਗੀ...ਮੈਂ ਵਾਅਦਾ ਕਰਦਾ ਹਾਂ ਕਿ ਮੈਂ ਉਨ੍ਹਾਂ ਨੂੰ ਰੋਕਾਂਗਾ ਨਹੀਂ ।

ਊਸ਼ਾ : ਉਨ੍ਹਾਂ ਨੂੰ ਜਦੋਂ ਪਤਾ ਚਲੇਗਾ ਕਿ ਇਕ ਦੀ ਮਾਂ ਚਾਹੁੰਦੀ ਸੀ ਦੂਜੇ ਦੇ ਪਿਤਾ ਨੂੰ ਤਾਂ ?

ਡਾ. ਚੌਧਰੀ : ਉਹ ਕੁਝ ਨਹੀਂ ਸੋਚਣਗੇ । ਮਾਪਿਆਂ ਦੀਆਂ ਬੀਤ ਚੁੱਕੀਆਂ ਘਟਨਾਵਾਂ ਦਾ ਉਨ੍ਹਾਂ ਉਤੇ ਜ਼ਰਾ ਵੀ ਅਸਰ ਨਹੀਂ ਹੋਵੇਗਾ ।

ਊਸ਼ਾ : (ਰੋਕ ਕੇ) ਪ੍ਰਵੀਰ...

ਡਾ. ਚੌਧਰੀ : ਭਵਿੱਖ ਦੀ ਸੰਤਾਨ ਨੇ ਉਹ । ਨੀਤੀ ਆਦਰਸ਼ ਦੀ ਵਿਆਖਿਆ ਉਨ੍ਹਾਂ ਲਈ ਬਿਲਕੁਲ ਭਿੰਨ ਹੋ ਚੁੱਕੀ ਹੋਵੇਗੀ । ਜ਼ਿੰਦਗੀ ਵਿਚ ਖੁਸ਼ੀ ਲਈ....ਉਹ ਪਾਪ-ਪੁੰਨ ਦਾ ਵਿਚਾਰ ਮਨ ਵਿਚ ਨਹੀਂ ਲਿਆਉਣਗੇ । ਉਹ ਕੁਝ ਨਹੀਂ ਸੋਚਣਗੇ ।

ਊਸ਼ਾ : ਕੁਝ ਨਹੀਂ ਸੋਚਣਗੇ...ਜਿਵੇਂ ਤੁਸੀਂ ਕੁਝ ਨਹੀਂ ਸੋਚਿਆ ਸੀ । ਕੁਝ ਨਹੀਂ ਸੋਚ ਰਹੇ ।

ਡਾ. ਚੌਧਰੀ : (ਆਪਣੇ ਵਿਸ਼ਵਾਸ ਨੂੰ ਸਪੱਸ਼ਟ ਕਰਦੇ ਹੋਏ) ਕੁਝ ਸੋਚਦਾ ਨਹੀਂ...ਪਾਪ ਪੁੰਨ ਧੁੰਦਲੇ ਹੋ ਗਏ ਨੇ ਮੇਰੇ ਵਿਚ । ਪਾਪ-ਪੁੰਨ ਦੀ ਕਲਪਨਾ...ਉਹ ਸਿਰਫ਼ ਮਨ ਦੀ ਕਲਪਨਾ ਹੈ । ਭੁੱਲ ਜਾਓ ਮਨ ਦੇ ਇਸ ਖਿਆਲ ਨੂੰ...ਭੁੱਲ ਜਾਓ ।

ਊਸ਼ਾ : ਮੈਂ ਤੁਹਾਡੀ ਗੱਲ ਸਮਝਦੀ ਹਾਂ । ਤੁਹਾਡੇ ਲਈ ਮੈਨੂੰ ਅਫ਼ਸੋਸ ਹੈ । ਪਰ ਤੁਸੀਂ ਗ਼ਲਤ ਆਖ ਰਹੇ ਹੋ । ਹਰ ਇਨਸਾਨ ਦਾ ਮਨ ਇਕਸਾਰ ਨਹੀਂ ਹੁੰਦਾ । ਮੇਰੇ ਲਈ ਜੋ ਠੀਕ ਹੈ, ਤੁਹਾਡੇ ਲਈ ਗ਼ਲਤ ਵੀ ਹੋ ਸਕਦਾ ਹੈ ?

ਡਾ. ਚੌਧਰੀ : ਗਲਤ ਹੋ ਸਕਦਾ ਹੈ ?

ਊਸ਼ਾ : (ਕਰੁਣਾਮਈ ਜਜ਼ਬੇ ਵਿਚ) ਤੁਸੀਂ ਜਾਣਦੇ ਹੋ ਮੈਂ ਤੁਹਾਨੂੰ ਚਾਹੁੰਦੀ ਸਾਂ । ਸੰਤੋਸ਼ ਦੇ ਜਾਣ ਤੋਂ ਬਾਅਦ ਇਹ ਇੱਛਾ ਹੋਰ ਵੀ ਪ੍ਰਬਲ ਹੋ ਗਈ ਹੈ ।

ਡਾ. ਚੌਧਰੀ : ਊਸ਼ਾ ।

ਊਸ਼ਾ : ਪਰ ਏਨੇ ਨਾਲ ਹੀ ਗੱਲ ਮੁੱਕ ਜਾਂਦੀ ਤਾਂ ਛੁਟਕਾਰਾ ਹੋ ਜਾਂਦਾ ।

ਡਾ. ਚੌਧਰੀ : ਤਾਂ ਫਿਰ ਹੋਰ ਕਹਿਣਾ ਕੀ ਚਾਹੁੰਦੇ ਹੋ ਊਸ਼ਾ ?

ਊਸ਼ਾ : (ਅਸਹਿ ਪੀੜਾ ਨਾਲ) ਨਹੀਂ, ਛੁਟਕਾਰਾ ਨਹੀਂ ਹੁੰਦਾ । ਸੰਤੋਸ਼ ਨੇ ਜੋ ਕੁਝ ਪੁੱਛਿਆ ਸੀ ਮੈਂ ਉਸਦਾ ਜੁਆਬ ਜਾਣਦੀ ਸਾਂ... ਪਰ ਕੁਝ ਕਹਿ ਨਾ ਸਕੀ (ਭਰੀਆਂ ਅੱਖਾਂ ਨਾਲ) ਉਨ੍ਹਾਂ ਦੇ ਜਿਉਂਦੇ ਜੀ ਉਨ੍ਹਾਂ ਨੂੰ ਯਕੀਨ ਨਾ ਦਿਵਾ ਸਕੀ । ਪਰ ਅੱਜ ਉਹ ਨਹੀਂ ਰਹੇ ਹਨ, ਮੈਂ ਉਨ੍ਹਾਂ ਦਾ ਵਿਸ਼ਵਾਸ ਨਹੀਂ ਗੁਆ ਸਕਾਂਗੀ ।

ਡਾ. ਚੌਧਰੀ : ਪਰ ਤੁਹਾਡੀ ਇਸ ਹਾਲਤ ਵਿਚ ਤੁਹਾਡੀ ਉਹ ਸੰਤਾਨ...ਜੋ...

ਊਸ਼ਾ : ਤੁਸੀਂ ਰਾਜੀਵ ਨੂੰ ਲੈ ਕੇ ਸੁਖੀ ਰਹੋ । ਜੋ ਸੰਤਾਨ ਹਾਲੇ ਪੈਦਾ

ਹੀ ਨਹੀਂ ਹੋਈ ਉਸਦੇ ਭਵਿਖ ਬਾਰੇ...ਨਹੀਂ, ਨਹੀਂ, ਮੈਂ ਸਹਿ ਨਾ ਸਕਾਂਗੀ ਕਿ ਤੁਹਾਡਾ ਰਾਜੀਵ...ਮੇਰੀ ਲੜਕੀ...ਇਕੱਠੇ... ਇਕੱਠੇ ਬਿਲਕੁਲ ਸਾਡੀ ਤਰ੍ਹਾਂ ਗੁਲਮੁਹਰ ਦੇ ਥੱਲੇ...(ਅਚਾਨਕ ਤਰਲੇ ਭਰੀ ਆਵਾਜ਼ ਵਿਚ) ਮੈਨੂੰ ਸ਼ਾਂਤੀ ਨਾਲ ਰਹਿਣ ਦਿਉ... ਤੁਹਾਡਾ ਸੁਖ, ਤੁਹਾਡੀ ਸ਼ਾਂਤੀ ਮੇਰੇ ਤੋਂ ਵਖਰੀ ਹੈ। ਤੁਹਾਡੇ ਤੋਂ ਦੂਰ ਰਹਿ ਕੇ ਮੈਂ ਸ਼ਾਂਤੀ ਨਾਲ ਰਹਾਂਗੀ...

(ਊਸ਼ਾ, ਡਾ. ਚੌਧਰੀ ਦਾ ਜਵਾਬ ਉਡੀਕੇ ਬਿਨਾਂ ਨਿਕਲ ਜਾਂਦੀ ਹੈ...ਡਾ. ਚੌਧਰੀ ਉੱਲਝਨ ਵਿਚ ਫਸੇ ਅਹਿਲ ਖੜੇ ਰਹਿ ਜਾਂਦੇ ਹਨ। ਨਰਸ ਦਾਖਲ ਹੁੰਦੀ ਹੈ)।

ਨਰਸ : ਇਸ ਹਾਲਤ ਵਿਚ ਊਸ਼ਾ ਦੇਵੀ ਨੂੰ...ਤੁਸੀਂ ਤਾਂ ਜਾਣਦੇ ਹੀ ਹੋ ਸਰ...ਉਹ...।

ਡਾ. ਚੌਧਰੀ : ਹੂੰ।
(ਹੌਲੀ ਹੌਲੀ ਜਾ ਕੇ ਸਟੂਲ ਉੱਤੇ ਬੈਠ ਜਾਂਦੇ ਹਨ) ਇਥੋਂ ਜਾ ਕੇ ਉਹ ਸ਼ਾਂਤੀ ਨਾਲ ਰਹੇਗੀ)
(ਕੁਝ ਪਲਾਂ ਲਈ ਖਾਮੋਸ਼ੀ। ਨਰਸ ਉਡੀਕ ਕਰਨ ਦੇ ਪੋਜ਼ ਵਿਚ ਖੜੀ ਹੈ)
ਫਿਰ ਕੀ ਗੱਲ ਹੈ ?

ਨਰਸ : ਸਰ...

ਡਾ. ਚੌਧਰੀ : ਕੀ ?

ਨਰਸ : ਅੱਜ ਤੁਸੀਂ...

ਡਾ. ਚੌਧਰੀ : ਮਤਲਬ ?

ਨਰਸ : (ਆਪਣੀ ਗੁੱਟਘੜੀ ਨੂੰ ਵੇਖਦਿਆਂ) ਅੱਠ ਵਜਣ ਵਾਲੇ ਹਨ, ਕੁਆਟਰ...ਤੇ...

ਡਾ. ਚੌਧਰੀ : ਨਹੀਂ, ਚੰਗਾ ਨਹੀਂ ਲੱਗਦਾ। ਅੱਜ ਸ਼ਾਇਦ ਇਥੇ—

ਨਰਸ : ਮੇਰੇ ਲਈ ਕੋਈ ਕੰਮ ?
(ਡਾ. ਚੌਧਰੀ ਚੁਪ-ਚਾਪ ਨਰਸ ਵੱਲ ਵੇਖਦੇ ਰਹਿੰਦੇ ਹਨ)
ਮਤਲਬ ਕੋਈ ਐਮਰਜੈਂਸੀ ਕੰਮ ਹੋਵੇ ਤਾਂ ?

ਡਾ. ਚੌਧਰੀ : ਨਹੀਂ, ਕੁਝ ਨਹੀਂ।
(ਡਾ. ਚੌਧਰੀ ਨੂੰ ਆਸ ਸੀ ਕਿ ਹੁਣ ਨਰਸ ਚਲੀ ਜਾਵੇਗੀ ਪਰ

ਉਸ ਨੂੰ ਖੜੇ ਵੇਖ ਕੇ) ਕੀ ਗੱਲ ਹੈ ?

ਨਰਸ : (ਡਾ. ਚੌਧਰੀ ਦੇ ਨੇੜੇ ਸਰਕ ਕੇ) ਅੱਜ ਤੁਸੀਂ ਕਾਫ਼ੀ ਥੱਕ ਗਏ ਹੋ...

ਡਾ. ਚੌਧਰੀ : ਨਰਸ !

(ਚੀਕਦਿਆਂ ਅੱਗੇ ਵਧ ਜਾਂਦੇ ਹਨ)

ਤੂੰ ਇਹ ਕਹਿਣ ਦੀ ਹਿੰਮਤ ਕਿਵੇਂ ਕੀਤੀ ? ਨਰਸ !

ਨਰਸ : (ਡਾਕਟਰ ਚੌਧਰੀ ਦੇ ਪਿਛੇ ਜਾਂਦਿਆਂ)

ਪਰ ਸਰ ਤੁਸੀਂ ਤਾਂ...

ਡਾ. ਚੌਧਰੀ : (ਨਰਸ ਵੱਲੋਂ ਮੂੰਹ ਫੇਰ ਕੇ ਚੀਖ ਪੈਂਦੇ ਹਨ)

ਨਹੀਂ...

(ਉਨ੍ਹਾਂ ਦੇ "ਨਹੀਂ" ਕਹਿਣ ਤਕ ਮੰਚ ਉਤੇ ਹਨੇਰਾ ਪਸਰ ਜਾਂਦਾ ਹੈ।)

ਵੀਹ ਸਾਲ ਬਾਅਦ ! ਉਹੀ ਕਲਿਨਿਕ ! ਹੁਣ ਸਟੂਲ ਵਿਚਕਾਰ ਨਾ ਹੋ ਖੱਬੇ ਹਥ ਪਿਆ ਹੈ। ਖੱਬੇ ਪਾਸਿਉਂ ਰਾਜੀਵ ਦਾ ਪ੍ਰਵੇਸ਼। ਰਾਜੀਵ ਜਵਾਨ ਹੈ ਉਸਦੇ ਆਉਂਦਿਆਂ ਹੀ ਮੰਚ ਉਤੇ ਚਾਨਣ ਹੋ ਜਾਂਦਾ ਹੈ।

ਰਾਜੀਵ : ਨਰਸ...ਨਰਸ...

ਨਰਸ : (ਸੱਜੇ ਪਾਸਿਉਂ ਪ੍ਰਵੇਸ਼) ਕੀ ?
(ਰਾਜੀਵ ਨੂੰ ਉੱਤਰ ਨਾ ਦਿੰਦਿਆਂ ਵੇਖ ਨੇੜੇ ਜਾਂਦੀ ਹੈ) ਰਾਜੀਵ, ਤੂੰ ਮੈਨੂੰ ਹਮੇਸ਼ਾ ਨਰਸ ਹੀ ਕਹੇਂਗਾ...

ਰਾਜੀਵ : ਹਮੇਸ਼ਾ, ਮਤਲਬ ?

ਨਰਸ : ਹਮੇਸ਼ਾ ਦਾ ਮਤਲਬ ਹਮੇਸ਼ਾ...ਘਰ ਵਿਚ, ਬਾਹਰ ਦਾ ਕੋਈ ਹੈ ਜਾਂ ਨਹੀਂ...

ਰਾਜੀਵ : (ਸਮਝ ਕੇ, ਹੱਸਣ ਲਗਦਾ ਹੈ) ਉਹ...

ਨਰਸ : ਫਿਰ ਕੀ ਹੋਇਆ ? (ਰਾਜੀਵ ਉਸੇ ਤਰ੍ਹਾਂ ਹਸਦਾ ਹੈ) ਦੇਖੋ, ਫਿਰ ਜੇਕਰ ਅਜਿਹੀ ਸ਼ਰਾਰਤ ਕੀਤੀ...ਯਾਦ ਹੈ ਬਚਪਨ ਵਿਚ ਕਿਹੋ ਜਿਹੀ ਸਜ਼ਾ ਮਿਲੀ...

ਰਾਜੀਵ : ਮੈਂ ਹੁਣ ਕੋਈ ਬੱਚਾ ਹਾਂ ?

ਨਰਸ : ਬੱਚਾ ਨਹੀਂ ? ਕੀ ਬੁੱਢਾ ਹੋ ਗਿਆ ਏ ?

ਰਾਜੀਵ : (ਹੱਸਦੇ ਹੱਸਦੇ) ਮਤਲਬ ਮੈਂ ਕੀ ਕਹਿ ਰਿਹਾ ਸਾਂ ਕਿ...

ਨਰਸ : ਕੀ ਕਹਿ ਰਿਹਾ ਸੀ ? ਪੰਝੀ ਸਾਲਾਂ ਦੇ ਜਵਾਨ ਡਾਕਟਰ ਹੋ ਗਏ ਹੋ...ਪਿਤਾ ਦੀ ਥਾਂ ਕਲਿਨਿਕ ਵਿਚ ਉਨ੍ਹਾਂ ਦੀ ਥਾਂ ਅੱਜ ਤੂੰ ਹੀ ਕਰਤਾ ਧਰਤਾ...ਇਹੋ ਤਾਂ...

ਰਾਜੀਵ : ਨਾ....ਨਾ...ਮਤਲਬ ਕਿ ਮੈਂ....

ਨਰਸ : (ਲਾਡ ਨਾਲ) ਇਨ੍ਹਾਂ ਹੱਥਾਂ ਨੇ ਤੈਨੂੰ ਆਦਮੀ ਬਣਾਇਆ। ਇਤਨਾ ਕੁ ਛੋਟਾ ਸੀ ਕਿ ਮਾਂ ਦੁਨੀਆਂ ਵਿਚ ਛੱਡ ਕੇ ਚਲੀ ਗਈ। ਡਾ. ਚੌਧਰੀ ਨੂੰ ਲੋਕਾਂ ਨੇ ਕਿੰਨਾ ਆਖਿਆ ਕਿ ਦੁਬਾਰਾ ਘਰ ਵਸਾ ਲਓ...ਬਸ ਇਕੋ ਹੀ ਜੁਆਬ ਸੀ ਉਨ੍ਹਾਂ ਦਾ...

ਨਹੀਂ...ਨਹੀਂ । ਉਨ੍ਹਾਂ ਦੇ ਕਲਿਨਿਕ ਦੀ ਨਰਸ ਮੈਂ....ਮੈਂ ਸਿਰਫ਼ ਨਰਸ ਹੀ ਨਹੀਂ ਸਾਂ ਰਾਜੀਵ (ਦੁਖ ਭਰੀ ਆਵਾਜ਼ ਵਿਚ) ਮੈਂ ਵੀ ਪਤਨੀ ਬਣ ਸਕਦੀ ਸੀ...ਮਾਂ ਬਣ ਸਕਦੀ...

ਰਾਜੀਵ : ਮਾਂ ਮੇਰੀ ਹੈ ਨਹੀਂ ਸੀ । ਮੈਂ ਤਾਂ ਜਾਣਦਾ ਹਾਂ ਤੂੰ ਹੀ ਮੇਰੀ ਮਾਂ...ਪਰ ਅੱਜ ਅਚਾਨਕ ਕੀ ਹੋ ਗਿਆ ? ਇਸ ਤਰ੍ਹਾਂ ਤੂੰ...

ਨਰਸ : ਨਹੀਂ !

ਰਾਜੀਵ : ਨਹੀਂ ਦਾ ਮਤਲਬ ?

ਨਰਸ : ਕੁਝ ਨਹੀਂ ।

ਰਾਜੀਵ : (ਜ਼ਿੱਦ ਕਰਦਾ ਹੋਇਆ) ਬਿਨਾਂ ਦੱਸੇ ਮੈਂ ਵੀ ਨਹੀਂ ਛੱਡਾਂਗਾ !

ਨਰਸ : ਰਾਜੀਵ !

ਰਾਜੀਵ : ਬੋਲੋ ।

ਨਰਸ : ਤੂੰ ਮੈਨੂੰ ਘਰ ਵਿਚ, ਬਾਹਰ ਸਭ ਦੇ ਸਾਹਮਣੇ ਨਰਸ ਕਹਿ ਕੇ ਬੁਲਾਏਂਗਾ ?

ਰਾਜੀਵ : ਕਿਉਂ ਕੀ ਹੋਇਆ ? ਨਰਸ ਤਾਂ ਮੈਂ ਹਮੇਸ਼ਾ ਹੀ ਕਹਿੰਦਾ ਹਾਂ । ਅੱਜ ਕੀ ਹੋ ਗਿਆ...ਨਰਸ ਕਹਾਂਗਾ ਤਾਂ ਕੀ ਤੂੰ ਮੇਰੀ ਮਾਂ ਨਹੀਂ ਹੋ ਸਕੇਂਗੀ ? ਮੈਂ ਤੇਰਾ ਰਾਜੀਵ ਨਹੀਂ ਹੋ ਸਕਾਂਗਾ । ਮੈਂ ਨਰਸ ਹੀ ਕਹਾਂਗਾ ! (ਹੱਸਦਾ ਹੋਇਆ ਮਖੌਲ ਉਡਾਉਂਦਾ ਨਰਸ ਦੇ ਚਾਰੇ ਪਾਸੇ ਗੇੜ ਕਢਦਾ ਹੋਇਆ) ਨਰਸ...ਨਰਸ...

ਨਰਸ : ਕਹਿ ਕਹਿ ਚੰਗੀ ਤਰ੍ਹਾਂ ਕਹਿ....। ਪਾਗਲ...(ਨਰਸ ਵੀ ਰਾਜੀਵ ਦੇ ਹਾਸੇ ਦੇ ਨਾਲ ਨਾਲ ਹੱਸਣ ਲੱਗ ਪੈਂਦੀ ਹੈ ! ਦੋਹਾਂ ਦਾ ਹਾਸਾ ਉੱਚਾ ਹੋ ਜਾਂਦਾ ਹੈ । ਅਚਾਨਕ ਜਿਵੇਂ ਨਰਸ ਨੂੰ ਕੁਝ ਯਾਦ ਆ ਗਿਆ ਹੋਵੇ...ਹਾਸਾ ਰੋਕ ਕੇ ਦਬੀ ਆਵਾਜ਼ ਵਿਚ) ਚੁਪ...ਚੁਪ ਕਰ ! ਭਲਾ ਨਾਲ ਵਾਲੇ ਕਮਰੇ ਵਿਚ...

ਰਾਜੀਵ : ਇਥੋਂ ਦੀਆਂ ਸਭ ਗੱਲਾਂ ਮੈਂ ਉਨ੍ਹਾਂ ਨੂੰ ਦੱਸ ਦਿੱਤੀਆਂ ਹਨ...। ਪਿਤਾ ਜੀ ਤਾਂ ਹੁਣ ਕਲੀਨਿਕ ਦਾ ਕੰਮ ਕਰਦੇ ਨਹੀਂ...। ਕਦੇ ਇਥੇ ਆਉਂਦੇ ਹਨ, ਤਾਂ....ਕਦੇ ਉਦਾਸ ਹੋ ਕੇ ਕੁਝ ਦਿਨਾਂ ਲਈ ਬਾਹਰ ਚਲੇ ਜਾਂਦੇ ਹਨ । ਇਥੇ ਤੇਰੇ ਨਾਲ ਮੈਨੂੰ ਇਹ ਕਲਿਨਿਕ ਚਲਾਣੀ ਪਵੇਗੀ । ਤੂੰ ਮੇਰੀ ਨਰਸ...ਮਾਂ...ਸਭ...(ਖੱਬੇ ਪਾਸਿਉਂ ਗੀਤਾ ਦਾ ਪ੍ਰਵੇਸ਼...ਵੀਹ ਸਾਲ ਦੀ ਗੀਤਾ ਵੇਖਣ

ਵਿਚ ਸੁੰਦਰ ਹੈ; ਸਿਹਤਮੰਦ ਹੈ)

ਗੀਤਾ : ਵਾਹ ! ਮੈਨੂੰ ਉਸ ਕਮਰੇ ਵਿਚ ਬਿਠਾ ਦਿੱਤਾ ਇਕੱਲਿਆਂ ਤੇ ਇਥੇ ਗੱਪਾਂ ਚਲ ਰਹੀਆਂ ਨੇ ਕਿ ਬਸ ਚਲ ਹੀ ਰਹੀਆਂ...

ਨਰਸ : ਸੱਚ ! ਰਾਜੀਵ ਬੇਟੀ ਨੂੰ ਉੱਧਰ ਇਕੱਲੀ ਬਿਠਾ ਕੇ...ਵੇਖ ਖਾਂ ਚਿਹਰਾ ਕਿਵੇਂ ਕੁਮਲਾ ਗਿਆ ਏ।

ਗੀਤਾ : ਮੇਰਾ ਚਿਹਰਾ ? ਦੇਖੋ ਤਾਂ ਰਾਜੀਵ, ਕੀ ਮੇਰਾ ਚਿਹਰਾ ਮੁਰਝਾ ਗਿਆ ਹੈ ?

ਰਾਜੀਵ : (ਹੱਸਦੇ ਹੋਏ) ਨਹੀਂ।

ਨਰਸ : ਚਾਹ ਲਿਆ ਦਿਆਂ ? ਚਾਹ ਜਾਂ ਕਾਫ਼ੀ ?

ਰਾਜੀਵ : ਕਾਫ਼ੀ।

ਗੀਤਾ : ਨਹੀਂ ਚਾਹ...

ਰਾਜੀਵ : ਠੀਕ ਹੈ ਚਾਹ...

ਨਰਸ : ਪਰ ਮੈਂ ਕਾਫ਼ੀ।

ਗੀਤਾ : ਤਾਂ ਫਿਰ ਕਾਫੀ...

(ਸਭ ਠਹਾਕਾ ਮਾਰ ਕੇ ਹੱਸਦੇ ਹਨ ਤੇ ਇਸ ਦੌਰਾਨ ਨਰਸ ਚਲੀ ਜਾਂਦੀ ਹੈ)

ਰਾਜੀਵ : ਕਿਵੇਂ ਲੱਗ ਰਿਹਾ ਹੈ ?

ਗੀਤਾ : ਚੰਗਾ ਹੈ।

ਰਾਜੀਵ : ਡਾਕਟਰੀ ਪਾਸ ਕਰਕੇ ਪਿਤਾ ਜੀ ਨੇ ਇਥੇ ਕਲੀਨਿਕ ਖੋਲ੍ਹਿਆ... ਕਲਿਨਿਕ ਆਖ ਲਵੋ...ਜਾਂ ਨਰਸਿੰਗ ਹੋਮ...

ਗੀਤਾ : ਤੁਹਾਨੂੰ ਹੋਰ ਫਿਰ ਚਿੰਤਾ ਕਿਸ ਗੱਲ ਦੀ ?

ਰਾਜੀਵ : ਮਤਲਬ ?

ਗੀਤਾ : ਏਨੀ ਵੱਡਾ ਕਲਿਨਿਕ ਹੈ ਹੱਥ ਵਿਚ—ਚਾਹੋਗੇ ਤਾਂ ਸੇਵਾ ਕਰੋਗੇ-ਚਾਹੋਗੇ ਤਾਂ ਪੈਸਾ ਬਣਾ ਲਵੋਗੇ।

ਰਾਜੀਵ : ਈਰਖਾ ਹੋ ਰਹੀ ਹੈ ?

ਗੀਤਾ : ਹਾਂ ! ਪਰ ਉਪਾਅ ਕੀ ਏ ?

ਰਾਜੀਵ : ਕੁਝ ਦਿਨ ਉਡੀਕ ਕਰੋ।

ਗੀਤਾ : ਰਾਜੀਵ...।

ਰਾਜੀਵ : (ਹੱਸਦੇ ਹੱਸਦੇ ਗੀਤਾ ਨੂੰ ਇਕ ਸੁਪਨਮਈ ਭਵਿੱਖ ਦਾ ਸੰਕੇਤ

ਦੇ ਕੇ) ਕਿਹਾ ਤਾਂ ਹੈ ਕੁਝ ਦਿਨ ਉਡੀਕ ਕਰੋ...

ਗੀਤਾ : (ਰਾਜੀਵ ਨੂੰ ਗੱਲ ਪੂਰੀ ਨਹੀਂ ਕਰਨ ਦਿੰਦੀ) ਰਾਜੀਵ... (ਰਾਜੀਵ ਦਾ ਹਾਸਾ ਬੰਦ ਹੋ ਚੁੱਕਿਆ ਹੈ) ਤੁਹਾਡੇ ਪਿਤਾ ਜੀ ਨੂੰ ਤਾਂ...

ਰਾਜੀਵ : ਸ਼ਾਮ ਨੂੰ ਘੁੰਮਣ ਚਲਦੇ...

ਗੀਤਾ : ਮੇਰੇ ਆਉਣ ਬਾਰੇ ਉਨ੍ਹਾਂ....?

ਰਾਜੀਵ : ਨਾ।

ਗੀਤਾ : ਵਾਹ !

ਰਾਜੀਵ : ਪਿਤਾ ਜੀ ਨੂੰ ਕਦੇ ਤੁਸੀਂ ਵੇਖਿਆ ਨਹੀਂ—ਤਾਂ ਹੀ....ਬਹੁਤ ਪ੍ਰਾਗਰੈਸਿਵ ਨੇ ਉਹ...ਕੁਝ ਨਹੀਂ ਸੋਚਣਗੇ...(ਦੂਰੋਂ ਡਾ. ਚੌਧਰੀ ਨੂੰ ਆਉਂਦੇ ਵੇਖ) ਓ...(ਖੱਬੇ ਪਾਸਿਉਂ ਡਾ. ਚੌਧਰੀ ਦਾ ਪ੍ਰਵੇਸ਼ ਉਨ੍ਹਾਂ ਤੇ ਉਮਰ ਦੀ ਛਾਪ ਸਪੱਸ਼ਟ ਹੈ)

ਡਾ. ਚੌਧਰੀ : ਇਹ ਲੜਕੀ ?

ਰਾਜੀਵ : ਗੀਤਾ...ਪਿਤਾ ਜੀ, ਗੀਤਾ...

ਡਾ. ਚੌਧਰੀ : ਗੀਤਾ ?

ਰਾਜੀਵ : ਤੁਸੀਂ ਘੁੰਮਣ ਚਲੇ ਗਏ, ਮਗਰੋਂ ਇਹ ਆਈ...

ਡਾ. ਚੌਧਰੀ : ਉਹ...!

ਰਾਜੀਵ : (ਇਸ਼ਾਰਾ ਕਰਦੇ ਹੋਏ) ਗੀਤਾ...

ਗੀਤਾ : (ਸਮਝ ਕੇ) ਓ...ਜੀ ਨਮਸਤੇ !

ਡਾ. ਚੌਧਰੀ : ਨਮਸਤੇ....।

ਗੀਤਾ : ਤੁਸੀਂ ਹਮੇਸ਼ਾ...

ਡਾ. ਚੌਧਰੀ : ਹਾਂ, ਇਸੇ ਤਰ੍ਹਾਂ ਹੀ...

ਗੀਤਾ : ਘੁੰਮਣਾ ਫ਼ਿਰਨਾ ਚੰਗੀ ਆਦਤ ਹੈ।

ਰਾਜੀਵ : ਪਿਤਾ ਜੀ ਦੀ ਇਸ ਉਮਰ ਵਿਚ...

ਡਾ. ਚੌਧਰੀ : (ਚੌਂਕ ਕੇ) ਹੈਂ...(ਫਿਰ ਰਾਜੀਵ ਦੀ ਗੱਲ ਦਾ ਭੇਦ ਸਮਝਦੇ ਹੋਏ) ਉਹ...ਮੈਂ ਕਾਫ਼ੀ ਬੁੱਢਾ ਹੋ ਗਿਆ ਹਾਂ। ਕਿਉਂ ?

ਰਾਜੀਵ : ਨਾ...ਨਾ...ਮਤਲਬ...

ਡਾ. ਚੌਧਰੀ : ਰਹਿਣ ਦੇ। ਤੂੰ ਠੀਕ ਕਹਿੰਦਾ ਹੈਂ...ਛੱਡੋ...(ਬੈਠ ਕੇ) ਇਹ ਲੜਕੀ...?

ਗੀਤਾ : ਰਾਜੀਵ ਨੇ ਕਾਲਜ ਛੱਡਣ ਸਮੇਂ ਕਿਹਾ ਸੀ...

ਡਾ. ਚੌਧਰੀ : ਮੈਡੀਕਲ ਕਾਲਜ ਵਿਚ ?

ਰਾਜੀਵ : ਹੂੰ !

ਡਾ. ਚੌਧਰੀ : ਓ...(ਕੁਝ ਦੇਰ ਲਈ ਉਹ ਕੁਝ ਨਹੀਂ ਬੋਲ ਸਕਦੇ) ਕਿੰਨੇ ਦਿਨ ਹੋਏ ਨੇ ਤੁਹਾਨੂੰ...(ਰਾਜੀਵ, ਗੀਤਾ ਨੂੰ ਕੁਝ ਬੋਲਣ ਲਈ ਸੰਕੇਤ ਕਰਦਾ ਹੈ। ਗੀਤਾ ਨੂੰ ਸਮਝ ਨਹੀਂ ਪੈ ਰਹੀ ਉਹ ਕੀ ਕਹੇ। ਇਸ ਲਈ ਅੱਗੇ ਦਾ ਰਾਜੀਵ ਨੂੰ ਹੀ ਸੰਕੇਤ ਕਰਦੀ ਹੈ, ਜਿਵੇਂ ਕਹਿ ਰਹੀ ਹੋਵੇ ਤੂੰ ਆਪ ਹੀ ਬੋਲ ਨਾ...। ਰਾਜੀਵ ਅਤੇ ਗੀਤਾ ਦੋਹਾਂ ਤੋ ਕੋਈ ਉਤਰ ਨਾ ਮਿਲਣ ਤੇ ਉਹ ਫਿਰ ਪੁੱਛ ਬੈਠਦੇ ਹਨ)

ਕਦੋਂ ਤੋਂ ਦੋਵੇਂ ਇਕ ਦੂਜੇ ਨੂੰ....

ਗੀਤਾ : ਪਿਛਲੇ ਸਾਲ ਕਾਲਜ ਵਿਚ ਥੀਏਟਰ ਹੋ ਰਿਹਾ ਸੀ...

ਰਾਜੀਵ : ਗੀਤਾ ਐਕਟਿੰਗ ਕਰ ਰਹੀ ਸੀ, ਪਿਤਾ ਜੀ !

ਡਾ. ਚੌਧਰੀ : ਤੇ ਐਕਟਿੰਗ ਤੋਂ ਬਾਅਦ ਤੂੰ ਜਾ ਕੇ ਕਿਹਾ...।

ਰਾਜੀਵ : ਹਾਂ, ਪਿਤਾ ਜੀ, ਉਸ ਦਿਨ ਗੀਤਾ ਨੇ ਕਮਾਲ ਦੀ ਐਕਟਿੰਗ ਕੀਤੀ ਸੀ।

ਡਾ. ਚੌਧਰੀ : (ਜਿਵੇਂ ਕੁਝ ਯਾਦ ਆ ਗਿਆ ਹੋਵੇ) ਹੂੰ !

ਰਾਜੀਵ : ਫਿਰ ਸਾਡੀਆਂ ਮੁਲਾਕਾਤਾਂ ਲਾਇਬਰੇਰੀ ਵਿਚ ਹੋਈਆਂ ਹਨ।

ਗੀਤਾ : ਇਕੱਠੇ ਕਈ ਵਾਰ ਸਿਨੇਮਾ ਗਏ।

ਰਾਜੀਵ : ਹਰ ਐਤਵਾਰ ਖੇਡ ਦੇ ਮੈਦਾਨ ਵਿਚ...

ਗੀਤਾ : ਗੁਲਮੋਹਰ ਦੇ ਥੱਲੇ ਬੈਠੇ ਹਾਂ।

ਡਾ. ਚੌਧਰੀ : (ਮਨ ਵਿਚ ਕੋਈ ਲਹਿਰ ਆ ਕੇ ਟਕਰਾਈ) ਨਹੀਂ।

ਰਾਜੀਵ : ਪਿਤਾ ਜੀ ?

ਡਾ. ਚੌਧਰੀ : (ਜਿਵੇਂ ਅਚਾਨਕ ਸੁਪਨਮਈ ਅਵਸਥਾ ਟੁੱਟ ਗਈ ਹੋਵੇ) ਹੈਂ।

ਰਾਜੀਵ : ਵੇਖਿਆ ਗੀਤਾ, ਪਿਤਾ ਜੀ ਬਿਲਕੁਲ ਆਜ਼ਾਦ ਨਾ ਹੋ ਸਕੇ। ਗੱਲ ਕਰਦੇ ਰਹਿਣਗੇ...ਕਰਦੇ ਰਹਿਣਗੇ, ਕਿ ਅਚਾਨਕ ਇਸ ਤਰ੍ਹਾਂ ਗੁਮਸੁਮ...

ਡਾ. ਚੌਧਰੀ : (ਰਾਜੀਵ ਅਤੇ ਗੀਤਾ ਨੂੰ ਸਿਰ ਉੱਚਾ ਕਰਕੇ ਚੰਗੀ ਤਰ੍ਹਾਂ ਵੇਖਦੇ (ਹਨ ਬੈਠੋ !

ਰਾਜੀਵ : ਕੀ ਕੁਝ ਕਹਿਣਾ ਹੈ, ਪਿਤਾ ਜੀ ?

ਡਾ. ਚੌਧਰੀ : (ਉਠ ਕੇ) ਹੂੰ !

ਗੀਤਾ : (ਡਾ. ਚੌਧਰੀ ਦੀ ਗੱਲ ਸੁਣਨ ਲਈ ਬੈਠ ਜਾਂਦੀ ਹੈ) ਸ਼ਾਮ ਕਾਫ਼ੀ ਡੱਲ ਤੇ ਨਾਖੁਸ਼ਗਵਾਰ ਲੱਗ ਰਹੀ ਹੈ ।

ਡਾ. ਚੌਧਰੀ : ਹਾਂ...ਕਈ ਦਿਨ ਪਹਿਲਾਂ ਦੀ ਗੱਲ !

ਰਾਜੀਵ : ਕਦੋਂ ?

ਗੀਤਾ : ਕਿਥੇ ?

ਡਾ. ਚੌਧਰੀ : (ਜਿਵੇਂ ਕੁਝ ਸੋਚ ਰਹੇ ਹੋਣ) ਹੈਂ....

ਗੀਤਾ : ਮੈਡੀਕਲ ਕਾਲਜ ਵਿਚ ?

ਡਾ. ਚੌਧਰੀ : ਨਹੀਂ । ਇਕ ਮਿੱਤਰ ਦੇ ਘਰ...

ਗੀਤਾ : ਓ...ਹਾਂ...

ਡਾ. ਚੌਧਰੀ : ਮੁਲਾਕਾਤ...ਨੇੜਤਾ...ਵਿਛੋੜਾ ।

ਗੀਤਾ : ਵਿਛੋੜਾ ? ਉਹ...ਮਤਲਬ...

ਡਾ. ਚੌਧਰੀ : ਕੋਈ ਕਿਸੇ ਨੂੰ ਠੀਕ ਤਰ੍ਹਾਂ ਸਮਝ ਨਾ ਸਕੇ ।

ਗੀਤਾ : ਰਾਜੀਵ ?

ਰਾਜੀਵ ਆਪਣੀ ਗੱਲ ਤੂੰ ਜਾਣ...ਘੱਟੋ ਘੱਟ ਮੈਂ ਤੈਨੂੰ ਠੀਕ ਤਰ੍ਹਾਂ ਸਮਝ ਸਕਿਆ ਹਾਂ ।

ਗੀਤਾ : ਭਾਵ, ਤੁਸੀਂ ਕਹਿੰਦੇ ਹੋ ਕਿ ਮੈਂ ਤੁਹਾਨੂੰ ਠੀਕ ਤਰ੍ਹ ਸਮਝਿਆ ਨਹੀਂ ! ਵੇਖੋ ਤਾਂ ਸਹੀ, ਮੈਂ ਜੇਕਰ ਰਾਜੀਵ ਨੂੰ ਚੰਗੀ ਤਰ੍ਹਾਂ ਨਾ ਸਮਝਦੀ...ਤਾਂ ਘਰ ਬਿਨਾਂ ਕਿਸੇ ਨੂੰ ਦੱਸੇ...

ਡਾ. ਚੌਧਰੀ : (ਚੌਂਕ ਕੇ) ਕਿਸੇ ਨੂੰ ਦੱਸੇ ਬਿਨਾ...?

ਗੀਤਾ : ਮਾਂ ਹੈ ਨਹੀਂ ਸੀ । ਚਿੱਠੀ ਛੱਡ ਆਈ ਹਾਂ ।

ਡਾ. ਚੌਧਰੀ : ਉਹ...ਤਾਂ...ਮਤਲਬ, ਪਿਤਾ...ਘਰ ਕਿਥੇ...ਰਾਜੀਵ ?

ਰਾਜੀਵ : ਮਤਲਬ...ਗੀਤਾ ਮੈਂ ਤਾਂ ਤੈਨੂੰ ਕਦੇ...

ਡਾ. ਚੌਧਰੀ : ਗੀਤਾ ਕੌਣ ਹੈ...? ਉਸ ਦੇ ਪਿਤਾ ਕੀ ਕਰਦੇ ਹਨ...? ਘਰ ਕਿਥੇ...?

ਰਾਜੀਵ : ਨਹੀਂ ਤਾਂ ।

ਡਾ. ਚੌਧਰੀ : ਓਹ...

ਰਾਜੀਵ : ਪੁੱਛਣ ਦੀ ਕਦੇ ਲੋੜ ਵੀ ਨਹੀਂ ਪਈ ।

ਗੀਤਾ : ਨਹੀਂ, ਕਦੇ ਵੀ ਜ਼ਰੂਰਤ ਨਹੀਂ ਪਈ ?

ਡਾ. ਚੌਧਰੀ : (ਹੈਰਾਨੀ ਨਾਲ) ਜ਼ਰੂਰਤ ਨਹੀਂ ਪਈ ?

ਰਾਜੀਵ : ਨਹੀਂ । ਗੀਤਾ...

ਗੀਤਾ : ਨਹੀਂ ।

ਡਾ. ਚੌਧਰੀ : ਪਰ ਮੈਂ...ਮੈਂ ਤਾਂ ਪੁੱਛ ਸਕਦਾ ਹਾਂ...(ਕੁਝ ਪਲ ਚੁੱਪ ਰਹਿਣ ਤੋਂ ਬਾਅਦ) ਪਿਤਾ ਦਾ ਨਾਂ ?

ਗੀਤਾ : ਸੰਤੋਸ਼ ਸ਼ਰਮਾ ।

ਡਾ. ਚੌਧਰੀ : ਓਹ...

(ਇਕ ਅਸਪੱਸ਼ਟ ਕਰੁਣਾਮਈ ਅੰਤਰੀਵ ਵੇਦਨਾ ਤੋਂ ਬਾਅਦ ਅਸੁਭਾਵਿਕ ਢੰਗ ਨਾਲ ਬੇਚੈਨ ਹੋ ਉਠਦਾ ਹੈ। ਰਾਜੀਵ ਕੁਝ ਨਾ ਸਮਝ ਕੇ ਉਨ੍ਹਾਂ ਦੇ ਕੋਲ ਜਾਂਦਾ ਹੈ)

ਰਾਜੀਵ : ਕੀ ਹੋਇਆ ?

ਡਾ. ਚੌਧਰੀ : (ਅੰਦਰੂਨੀ ਅਵੇਗ ਨੂੰ ਲੁਕਾਣ ਦੀ ਕੋਸ਼ਿਸ਼ ਕਰਦੇ ਹੋਏ) ਕੁਝ ਨਹੀਂ !

ਰਾਜੀਵ : ਪਰ ਇਸ ਤਰ੍ਹਾਂ ?

ਡਾ. ਚੌਧਰੀ : ਹੈਂ ! ਨਹੀਂ...ਚਲਦੇ ਚਲਦੇ ਥੋੜਾ ਥੱਕ ਗਿਆ ਹਾਂ। (ਉਠਣ ਦੀ ਕੋਸ਼ਿਸ਼ ਕਰਦੇ ਹੋਏ) ਮੈਨੂੰ...ਮੈਨੂੰ ਫੜੀਂ...(ਰਾਜੀਵ ਉਨ੍ਹਾਂ ਨੂੰ ਫੜ ਕੇ ਅੰਦਰ ਜਾਂਦਾ ਹੈ। ਜਾਂਦੇ ਹੋਏ ਗੀਤਾ ਨੂੰ ਉਡੀਕ ਕਰਨ ਦਾ ਇਸ਼ਾਰਾ ਕਰਦਾ ਹੈ ਉਨ੍ਹਾਂ ਦੇ ਜਾਣ ਤੋਂ ਬਾਅਦ ਗੀਤਾ ਐਵੇਂ ਹੀ ਬੈਠੀ ਰਹਿੰਦੀ ਹੈ। ਨਰਸ ਪਰੇਸ਼ਾਨ ਜਿਹੀ ਆਉਂਦੀ ਹੈ ।)

ਨਰਸ : ਕਿਸੇ ਨੇ ਕੁਝ ਕਿਹਾ ?

ਗੀਤਾ : ਨਹੀਂ ਤਾਂ !

ਨਰਸ : ਤਾਂ...

ਗੀਤਾ : ਕੀ ?

ਨਰਸ : ਨਹੀਂ...

ਗੀਤਾ : ਬੋਲੋ ਨਾ । ਤਾਂ ਕੀ...

ਨਰਸ : ਇਕ ਬ੍ਰੇਨ ਆਪਰੇਸ਼ਨ...

ਗੀਤਾ : ਪਰ ਇਥੇ ਤਾਂ ਆਪਰੇਸ਼ਨ ਦੀ ਕੋਈ ਗੱਲ...

ਨਰਸ : ਤਾਂ...?

ਗੀਤਾ : ਮੈਨੂੰ ਪੁੱਛਿਆ ਕਿ ਘਰ ਕਿਥੇ ਹੈ ? ਪਿਤਾ ਦਾ ਨਾਂ ਕੀ ਹੈ। ਪਿਤਾ ਜੀ ਦਾ ਨਾਂ ਦੱਸਿਆ...

ਨਰਸ : ਕੀ ?

ਗੀਤਾ : ਸੰਤੋਸ਼ ਸ਼ਰਮਾ।

ਨਰਸ : (ਚੌਂਕ ਕੇ ਚੀਕ ਪੈਂਦੀ ਹੈ) ਸੰਤੋਸ਼ ਸ਼ਰਮਾ !

ਗੀਤਾ : ਤੁਹਾਨੂੰ ਫਿਰ ਕੀ ਹੋ ਗਿਆ ?

ਨਰਸ : ਉਹੀ ਸੰਤੋਸ਼ ਸ਼ਰਮਾ...ਤੇਰੇ ਪਿਤਾ, ਕਾਰ ਐਕਸੀਡੈਂਟ ਵਿਚ ਇਸ ਕਲੀਨਿਕ ਵਿਚ ਆਏ ਸਨ ਅਤੇ ਇਥੇ...

ਗੀਤਾ : (ਆਵੇਗਪੂਰਨ ਸੂਰਤ ਵਿਚ) ਇਥੇ—ਇਥੇ ਹੀ...ਪਿਤਾ ਜੀ... ਕਿਥੇ, ਮਾਂ ਨੇ ਤਾਂ ਮੈਨੂੰ ਇਹ ਗੱਲ...

(ਨਰਸ ਠਹਾਕਾ ਮਾਰ ਕੇ ਹੱਸਦੀ ਹੈ)

ਹੱਸਦੇ ਕਿਉਂ ਹੋ ?

ਨਰਸ : (ਉਸੇ ਤਰ੍ਹਾਂ ਹੱਸਦੀ ਰਹਿੰਦੀ ਹੈ) ਕੁਝ ਸਮਝ ਨਹੀਂ ਪੈਂਦੀ, ਬੇਟੀ ?

ਗੀਤਾ : ਕੀ ?

ਨਰਸ : ਆਪਰੇਸ਼ਨ ਮਗਰੋਂ ਡਾਕਟਰ ਬਾਬੂ ਨੇ ਤੇਰੀ ਮਾਂ ਨੂੰ ਇਥੇ ਹੀ ਰਹਿਣ ਲਈ ਕਿਹਾ ਸੀ।

ਗੀਤਾ : ਇਥੇ (ਵਿਰੋਧ ਕਰਦੇ ਹੋਏ) ਨਹੀਂ...ਨਹੀਂ...ਝੂਠ...ਝੂਠ

ਨਰਸ : (ਸਮਝਾਉਣ ਦਾ ਜਤਨ ਕਰਦੇ ਹੋਏ) ਦੋਵੇਂ ਇਕ ਦੂਜੇ ਨੂੰ ਹੀ ਜਾਣਦੇ ਸਨ।

ਗੀਤਾ : (ਬਰਦਾਸ਼ਤ ਨਾ ਕਰ ਸਕਣ ਦੇ ਭਾਵ ਨਾਲ) ਨਹੀਂ...ਨਹੀਂ...

ਨਰਸ : ਤਦੇ ਤਾਂ ਡਾਕਟਰ ਬਾਬੂ ਨੇ ਕਿਹਾ ਸੀ...ਜੇ ਲੜਕਾ ਹੋਇਆ ਤਾਂ ਸੋਚਣ ਦੀ ਕੋਈ ਗੱਲ ਹੀ ਨਹੀਂ।

ਗੀਤਾ : ਜੇ ਲੜਕੀ ਹੋਈ...?

ਨਰਸ : ਲੜਕੀ ਹੋਣ ਤੇ ਉਹ ਰਾਜੀਵ ਨੂੰ ਮਜ਼ਬੂਰ ਨਹੀਂ ਕਰਨਗੇ। ਲਾਨ ਵਿਚ ਰਾਜੀਵ ਦੇ ਨਾਲ ਖੇਡੇਗੀ—ਉਹ ਵੱਡੇ ਹੋਣਗੇ... ਸਕੂਲ ਜਾਣਗੇ...ਹੋਰ ਵੱਡੇ ਹੋ ਕੇ...ਫਿਰ ਇਕ ਦੂਜੇ ਨੂੰ...

ਗੀਤਾ : (ਘਿਰਣਾ ਨਾਲ) ਸ...!

(ਰਾਜੀਵ ਪ੍ਰਵੇਸ਼ ਕਰਦਾ ਹੈ।)

ਨਰਸ : (ਡਾ. ਚੌਧਰੀ ਦੀ ਹਾਲਤ ਜਾਣਨ ਲਈ ਬੇਚੈਨੀ ਪ੍ਰਗਟ ਕਰਦਿਆਂ) ਰਾਜੀਵ...

ਰਾਜੀਵ : ਸੌਂ ਗਏ ਹਨ ?

ਨਰਸ : ਜੋ ਵੀ ਹੋਵੇ...(ਜਾਣ ਲਗਦੀ ਹੈ)

ਰਾਜੀਵ : ਤੂੰ ਕਿੱਥੇ ਚੱਲੀ ?

ਨਰਸ : ਕਦੇ ਜੇ ਉੱਠ ਕੇ ਕੁਝ ਲੋੜ ਪਈ (ਨਰਸ ਚਲੀ ਜਾਂਦੀ ਹੈ)

ਗੀਤਾ : (ਗੰਭੀਰ ਹੋ ਕੇ) ਅਚਾਨਕ ਤੁਹਾਡੇ ਪਿਤਾ ਜੀ ਨੂੰ ਇਸ ਤਰ੍ਹਾਂ...

ਰਾਜੀਵ : ਪਿਤਾ ਜੀ ਦੀ ਉਮਰ ਵਿਚ...

ਗੀਤਾ : (ਅਸੁਭਾਵਿਕ ਗੰਭੀਰ ਆਵਾਜ਼ ਵਿਚ) ਨਹੀਂ...

ਰਾਜੀਵ : ਮਤਲਬ ?

ਗੀਤਾ : ਸਟ੍ਰੇਨ ਪੈਣ ਬਾਰੇ ਕਹਿੰਦੇ ਹੋ ?

ਰਾਜੀਵ : ਹੋਰ ਕੀ ਹੋ ਸਕਦਾ ਹੈ ? ਸ਼ਾਇਦ ਕਾਫ਼ੀ ਘੁੰਮੇ ਫਿਰੇ ਹਨ ?

ਗੀਤਾ : ਸਟ੍ਰੇਨ ਨਹੀਂ ।

ਰਾਜੀਵ : ਗੀਤਾ...

ਗੀਤਾ : ਤੁਸੀਂ ਮੈਨੂੰ ਇਥੇ ਆਉਣ ਲਈ ਕਿਉਂ ਕਿਹਾ ?

ਰਾਜੀਵ : ਮਤਲਬ ?

ਗੀਤਾ : ਉਸ ਦਿਨ ਅਭਿਨੈ ਤੋਂ ਬਾਅਦ ਤੁਸੀਂ ਜਾ ਕੇ ਕਿਉਂ ਕਿਹਾ ਕਿ ਅਭਿਨੈ ਚੰਗੀ ਸੀ ?

ਰਾਜੀਵ : (ਗੀਤਾ ਦੇ ਇਸ ਉਮੀਦੋਂ ਉਲਟ ਮਨੋਵੇਗ ਤੋਂ ਹੈਰਾਨ ਹੋ ਕੇ) ਗੀਤਾ...

ਗੀਤਾ : ਕਾਲਜ ਲਾਇਬ੍ਰੇਰੀ ਵਿਚ...ਖੇਡ ਦੇ ਮੈਦਾਨ ਵਿਚ...ਸ਼ਾਮ ਨੂੰ... ਸਵੇਰੇ...ਹਮੇਸ਼ਾ...ਹਮੇਸ਼ਾ ਕਿਉਂ ਮੇਰੇ ਪਿੱਛੇ ਪਿੱਛੇ...।

ਰਾਜੀਵ : (ਹੱਸਦੇ ਹੋਏ) ਮਤਲਬ, ਅਚਾਨਕ ਤੂੰ ਇਸ ਤਰ੍ਹਾਂ...।

ਗੀਤਾ : ਅਚਾਨਕ...ਤੁਸੀਂ ਕਹਿੰਦੇ ਹੋ ਰਾਜੀਵ ਅਚਾਨਕ...?

ਰਾਜੀਵ : ਹਾਂ, ਅਚਾਨਕ ! ਇਸ ਤਰ੍ਹਾਂ ਜ਼ਜਬਾਤੀ ਕਿਉਂ ਹੋ ਜਾਂਦੀ ਹੈਂ ?

ਗੀਤਾ : ਜ਼ਜਬਾਤੀ ? ਮੈਂ ?

ਰਾਜੀਵ : ਹੋਰ ਨਹੀਂ ਤਾਂ ਕੀ ? ਉਸ ਦਿਨ ਦੀ ਗੱਲ ਯਾਦ ਨਾ ਕਰਵਾ ਕੇ ਜੇ ਅੱਜ ਪੁੱਛਦੀ, "ਇਸ ਕਲੀਨਿਕ ਵਿਚ ਕੰਮ ਕਰਦੇ ਕਰਦੇ ਜੇ ਕਦੇ ਥੱਕ ਜਾਈਏ ਅਸੀਂ...ਸ਼ਾਮ ਨੂੰ ਕਿੱਥੇ ਜਾ ਕੇ ਬੈਠਾਂਗੇ ?

ਨੇੜੇ ਤਾਂ ਕਿਧਰੇ ਗੁਲਮੁਹਰ ਨਹੀਂ ?"

ਗੀਤਾ : (ਕਰੁਣਾਮਈ ਦ੍ਰਿਸ਼ਟੀ ਨਾਲ) ਮੈਂ ਜਾਣਦੀ ਹਾਂ ਤੁਹਾਡੇ ਕੋਈ ਗੁਲਮੁਹਰ ਨਹੀਂ। ਨਾ...ਨਹੀਂ...ਸਿਰਫ਼ ਸੁੱਕੇ ਘਾਹ ਵਾਲਾ ਲਾਨ। ਉਥੇ ਸਿਰਫ ਘਾਹ ਤੇ ਬੀਆਬਾਨ...

ਰਾਜੀਵ : (ਹੱਸਦਿਆਂ) ਤੈਨੂੰ ਕਿਵੇਂ ਪਤਾ ਲੱਗਾ ? ਇਸਦੇ ਬਾਹਰ ਅੰਦਰ ਜਾ ਕੇ ਸਭ ਘੁੰਮ ਫਿਰ ਆਈ ਹੈਂ ਕੀ ?

ਗੀਤਾ : (ਦੁੱਖ ਭਰੀ ਆਵਾਜ਼ ਵਿਚ) ਨਾ—ਇਥੇ ਬੈਠੇ ਬੈਠੇ ਹੀ ਪਤਾ ਲਾ ਲਿਆ ਹੈ।

ਰਾਜੀਵ : ਤਾਂ ਤੇ ਮੈਂ ਕਹਾਂਗਾ ਕਿ ਤੂੰ ਕਾਲਜ ਨਾ ਜਾ ਕੇ ਇਥੇ ਬੈਠੇ ਬੈਠੇ ਹੀ ਖੋਜ ਕਰ ਕਿ...

ਗੀਤਾ : ਹੋਰ ਕੀ ਖੋਜ ਕਰਾਂ ?

ਰਾਜੀਵ : ਇਥੇ ਮੈਦਾਨ ਵਿਚ ਗੁਲਮੁਹਰ ਨਹੀਂ।

ਗੀਤਾ : ਮੈਦਾਨ ਵਿਚ ਨਹੀਂ...ਕਿ ਆਦਮੀ ਦੇ ਮਨ ਵਿਚ ਨਹੀਂ ਹੈ।

ਰਾਜੀਵ : ਕਿਸਦੇ ਮਨ ਵਿਚ ? ਮੇਰੇ ?

ਗੀਤਾ : ਹਾਂ।

ਰਾਜੀਵ : ਗੀਤਾ !

ਗੀਤਾ : ਮੈਨੂੰ ਪਾਪ ਵਿਚ ਕਦੇ ਵਿਸ਼ਵਾਸ ਨਹੀਂ ਸੀ। ਪਹਿਲੀ ਵਾਰੀ ਸਾਡੀ ਮੁਲਾਕਾਤ ਹੋਈ, ਉਸ ਦਿਨ ਸਾਰੀ ਰਾਤ ਮੰਜੇ ਤੇ ਪਈ ਸਿਰਫ਼ ਸੋਚਦੀ ਰਹੀ...ਪਾਪ...ਪੁੰਨ...ਪਾਪ...ਪੁੰਨ...ਸਭ ਆਦਮੀ ਦੇ ਮਨ ਦੀ ਕਲਪਨਾ ਹੈ।

ਰਾਜੀਵ : ਹਾਂ ਤੇ !

ਗੀਤਾ : ਨਾ

ਰਾਜੀਵ : ਨਾ ?

ਗੀਤਾ : ਪਾਪ-ਪੁੰਨ ਆਦਮੀ ਦੇ ਮਨ ਦੀ ਕਲਪਨਾ ਹੋ ਸਕਦੇ ਹਨ ਪਰ ਆਦਮੀ ਦਾ ਮਨ ? ਉਹ ਤਾਂ ਉਸਦੀ ਕਲਪਨਾ ਨਹੀਂ ?

ਰਾਜੀਵ : ਆਦਮੀ ਦਾ ਮਨ ਕੋਈ ਸਥਾਈ ਤੇ ਅਹਿੱਲ ਨਹੀਂ ਹੁੰਦਾ ! ਜਿਸਨੂੰ ਤੂੰ ਠੀਕ ਸਮਝਦੀ ਹੈਂ, ਹੋ ਸਕਦਾ ਹੈ ਅੱਗੇ ਚੱਲ ਕੇ ਗ਼ਲਤ ਹੋਏ...ਜਿਵੇਂ...

ਗੀਤਾ : ਤੁਸੀਂ ਗ਼ਲਤ ਕਹਿ ਰਹੇ ਹੋ। ਮਨ ਦੀ ਕਲਪਨਾ...ਆਸ਼ਾ...ਭਵਿੱਖ

ਦਾ ਸੁਪਨਾ—ਇਨ੍ਹਾਂ ਸਭ ਦਾ ਕੋਈ ਅਰਥ ਨਹੀਂ—ਜੇ ਮਨ ਵਿਚ ਸ਼ਾਂਤੀ ਨਾ ਹੋਵੇ !

ਰਾਜੀਵ : ਇਸ ਤਰ੍ਹਾਂ ਬੇਚੈਨ ਹੋ ਕੇ ਕੀ ਤੂੰ ਮਨ ਵਿਚ ਸ਼ਾਂਤੀ ਪਾ ਸਕੇਗੀਂ । ਇਥੇ ਸੁਕੇ ਘਾਹ ਵੇਖ ਕੇ ਤੂੰ ਪਰੇਸ਼ਾਨ ਹੋ ਜਾਂਦੀ ਹੈਂ...ਪਰ...

ਗੀਤਾ : ਮੈਨੂੰ ਸ਼ਾਂਤੀ ਨਾਲ ਰਹਿਣ ਦਿਉਗੇ ?

ਰਾਜੀਵ : ਇਸੇ ਲਈ ਤਾਂ ਤੈਨੂੰ ਬੁਲਾਇਆ ਸੀ...ਸੋਚਿਆ ਸੀ ਤੂੰ ਤੇ ਮੈਂ...

ਗੀਤਾ : ਡਾ. ਚੌਧਰੀ...ਤੇ ਮੇਰੀ ਮਾਂ...

ਰਾਜੀਵ : ਮਤਲਬ ? (ਜ਼ਰਾ ਕੁ ਹੱਸ ਕੇ) ਹਾਂ, ਜੇ ਚਾਹੋ...

ਗੀਤਾ : ਮੈਂ ਕੀ ਚਾਹੁੰਦੀ ਹਾਂ, ਤੁਸੀਂ ਕਦੇ ਕਲਪਨਾ ਕਰ ਸਕਦੇ ਹੋ ? ਤੁਹਾਡੇ ਪਿਤਾ ਤੇ ਮੇਰੀ ਮਾਂ ਕੀ ਚਾਹੁੰਦੇ ਸਨ...ਕੀ ਚਾਹ ਸਕਦੇ ਹਨ, ਤੁਸੀਂ ਕੀ ਉਸਦੀ ਕਲਪਨਾ ਕਰ ਸਕੋਗੇ ?

ਰਾਜੀਵ : (ਗੱਲ ਦਾ ਸਿਰਾ ਫ਼ੜਨ ਤੋਂ ਅਸਮਰਥ ਹੋ ਕੇ) ਪਿਤਾ ਜੀ ! ਸੁਣੋ...ਬੈਠੋ...ਬੈਠੋ ਤੈਨੂੰ ਹੋ ਕੀ ਗਿਆ ?

ਗੀਤਾ : ਰਹਿਣ ਦਿਓ ! ਇਸ ਪ੍ਰਸ਼ਨ ਦਾ ਉੱਤਰ ਮੈਂ ਨਾ ਦੇ ਸਕਾਂਗੀ । ਮੇਰਾ, ਤੁਹਾਡਾ ਤੇ ਕਿਸੇ ਦਾ ਇਹ ਪ੍ਰਸ਼ਨ ਪੁੱਛਣ ਦਾ ਸਮਾਂ ਹਾਲੇ ਨਹੀਂ ਆਇਆ...

ਰਾਜੀਵ : ਤੂੰ ਆਪਣੇ ਆਪ ਨੂੰ ਗ਼ਲਤ ਸਮਝ ਰਹੀ ਹੈਂ । ਸ਼ਾਂਤੀ ਪ੍ਰਾਪਤ ਕਰਨ ਲਈ ਤੇਰਾ ਮਨ ਖੁਲ੍ਹ ਕੇ ਉਦੇਸ਼ਹੀਨ ਦੀ ਤਰ੍ਹਾਂ ਭਟਕ ਰਿਹਾ ਹੈ । ਇਸ ਲਈ ਤੂੰ ਪਾਪ...ਪਾਪ ਕਹਿਣ ਵਿਚ ਲੱਗੀ ਹੋਈ ਹੈਂ । ਮੇਰੀ ਸਮਝ ਵਿਚ ਨਹੀਂ ਆਉਂਦਾ ਆਖਿਰ ਤੂੰ ਕੀ ਚਾਹੁੰਦੀ...

ਗੀਤਾ : ਤੁਹਾਡਾ ਕਲੀਨਿਕ...ਭਵਿੱਖ ਦਾ ਸੁਨਹਿਰਾ ਸੁਪਨਾ...ਤੁਸੀਂ... ਮੈਂ ਮਿਲ ਕੇ ਕੰਮ ਕਰਨਾ...ਅਤੀਤ ਦੀਆਂ ਉਹ ਸ਼ਾਮਾਂ... ਗੁਲਮੁਹਰ ਥੱਲੇ ਮਿਲ ਕੇ ਬੈਠਣਾ...ਲਾਇਬ੍ਰੇਰੀ ਦੇ ਕਿਸੇ ਕੋਨੇ ਬਹਿ ਕੇ ਚੁਪ-ਚੁਪ ਚੁਹਲਬਾਜ਼ੀ...

ਰਾਜੀਵ : ਹਾਂ ਤੇ...

ਗੀਤਾ : ਮੇਰੇ ਲਈ ਉਹ ਸਭ ਪਾਪ ਹੈ ।

ਰਾਜੀਵ : (ਤੜਪ ਕੇ ਖਿੰਨ ਆਵਾਜ਼ ਵਿਚ) ਗੀਤਾ !

ਗੀਤਾ : ਮੇਰੇ ਦਿਲ ਦੇ ਸ਼ੀਸ਼ੇ ਵਿਚ ਤੇਰੀ ਸੂਰਤ ਧੁੰਦਲੀ ਪੈ ਗਈ ਹੈ ।

ਰਾਜੀਵ : ਗੀਤਾ !...ਤੈਨੂੰ ਕੀ ਹੋ ਗਿਆ ਹੈ ਗੀਤਾ ?

ਗੀਤਾ : (ਦੁੱਖੀ ਆਵਾਜ਼ ਵਿਚ) ਕੁਝ ਨਾ ਪੁੱਛੋ ! ਕੁਝ ਨਾ ਦੱਸ ਸਕਾਂਗੀ ।

ਰਾਜੀਵ : ਗੀਤਾ...

ਗੀਤਾ : (ਦੁੱਖੀ ਹੋ ਕੇ) ਮੈਨੂੰ ਇਕੱਲਿਆਂ ਛੱਡ ਦਿਉ ...ਆਹ...

ਰਾਜੀਵ : ਤੈਨੂੰ ਦੱਸਣਾ ਪਵੇਗਾ । ਤੈਨੂੰ ਇਥੇ...ਤੂੰ ਕੀ ਸਮਝਦੀ ਨਹੀਂ ਕਿ ਤੈਨੂੰ ਵੇਖ ਕੇ...

ਗੀਤਾ : ਤੁਸੀਂ ਕੀ ਚਾਹੁੰਦੇ ਹੋ, ਤੁਹਾਨੂੰ ਕੀ ਚੰਗਾ ਲੱਗਦਾ ਹੈ, ਇਹ ਕੋਈ ਵੱਡੀ ਗੱਲ ਹੈ ? ਮੈਂ ਕੀ ਚਾਹੁੰਦੀ...ਤੁਹਾਡੇ ਪਿਤਾ ਜੀ ਕੀ ਚਾਹੁੰਦੇ...ਮਾਂ ਕੀ ਚਾਹੁੰਦੀ ਸੀ...

ਰਾਜੀਵ : ਮਾਂ...ਪਿਉ ਦੀਆਂ ਗੱਲਾਂ ਅੱਜ ਤੈਨੂੰ ਪ੍ਰਭਾਵਿਤ ਕਰ ਰਹੀਆਂ... ਕਿਉਂ, ਕਦੇ ਇਹ ਤਾਂ ਨਹੀਂ ਦੱਸਿਆ । ਹਮੇਸ਼ਾ ਤਾਂ ਤੂੰ ਇਹੀ ਕਿਹਾ ਕਿ ਤੂੰ ਕੀ ਚਾਹੁੰਦੀ ਹੈਂ, ਤੈਨੂੰ ਕੀ ਚੰਗਾ ਲੱਗਦਾ ਹੈ; ਦੂਜੀ ਗੱਲ ਤਾਂ ਤੂੰ ਸੋਚੀ ਹੀ ਨਹੀਂ...

ਗੀਤਾ : ਸੋਚੀ ਜਾਂ ਨਹੀਂ, ਉਸ ਤੇ ਵਿਚਾਰ ਕਰਨ ਦਾ ਹਾਲੇ ਤਕ ਮੌਕਾ ਨਹੀਂ ਆਇਆ । ਇਥੇ ਤੁਸੀਂ...ਤੁਹਾਡੇ ਪਿਤਾ...ਮੇਰੀ ਮਾਂ... ਮੈਂ...ਨਹੀਂ...ਨਹੀਂ । ਤੁਸੀਂ ਦਲੀਲਾਂ ਦਿਉਗੇ...ਮੈਨੂੰ ਦੋਸ਼ ਦਿਉਗੇ...ਪਰ ਮੈਂ ਜਾਣਦੀ ਹਾਂ ਕਿ ਮੈਂ ਕੀ ਕਰਨਾ ਹੈ...ਤੁਸੀਂ ਮੈਨੂੰ ਸਮਝ ਨਹੀਂ ਸਕੋਗੇ ! ਕਹਿ ਨਹੀਂ ਸਕਦੀ ਕਿ ਮੈਂ ਵੀ ਤੁਹਾਨੂੰ ਸਮਝ ਸਕਾਂਗੀ ਕਿ ਨਹੀਂ । ਸ਼ਾਇਦ, ਅਸੀਂ ਸਭ ਅਸਪੱਸ਼ਟ...ਉਦੇਸ਼ਹੀਨ...ਸਿਰਫ਼ ਲਭਦੇ ਫ਼ਿਰਨਾ ਹੀ ਜੀਵਨ ਦਾ ਸਾਰ...ਜੋ ਚਾਹੁੰਦੇ ਹਾਂ, ਉਸ ਨੂੰ ਪ੍ਰਾਪਤ ਨਹੀਂ ਕਰ ਸਕਦੇ ।

ਰਾਜੀਵ : ਅਤੇ ਜੋ ਪ੍ਰਾਪਤ ਕਰਦੇ ਹਾਂ, ਉਸ ਨੂੰ ਚਾਹੁੰਦੇ ਨਹੀਂ । ਕਿਉਂ ? ਤੈਨੂੰ ਸ਼ਾਂਤੀ ਮਿਲਦੀ ? ਤੂੰ ਆਪਣੇ ਆਪ ਨਹੀਂ ਪਛਾਣਦੀ । ਇਸੇ ਕਰਕੇ ਦਲੀਲਾਂ ਦਿੰਦੀ ਹੈਂ...ਦੂਜੇ ਨੂੰ ਦੋਸ਼ ਦਿੰਦੀ ਹੈਂ...

ਗੀਤਾ : ਕਿਉਂ ਮੈਨੂੰ ਉਪਦੇਸ਼ ਸੁਣਾ ਰਹੇ ਹੋ । ਨਹੀਂ...ਮੈਨੂੰ ਜ਼ਰਾ ਇਕੱਲਿਆਂ ਛੱਡ ਦਿਉ । ਹੋਰ ਕੁਝ ਵੀ ਨਾ ਪੁੱਛੋ...(ਗੀਤਾ ਜਾਣ ਲਈ ਉਤਾਵਲੀ ਹੁੰਦੀ ਹੈ)

ਰਾਜੀਵ : (ਰੋਕਣ ਤੇ ਉਦੇਸ਼ ਨਾਲ) ਗੀਤਾ...

(ਗੀਤਾ ਅਣਸੁਣੀ ਕਰਕੇ ਚਲੀ ਜਾਂਦੀ ਹੈ । ਰਾਜੀਵ ਗੀਤਾ ਦੇ

ਇਸ ਆਸੋਂ ਉਲਟ ਵਿਵਹਾਰ ਤੇ ਹੈਰਾਨ ਹੋ ਕੇ ਖੜਾ ਰਹਿੰਦਾ ਹੈ ! ਊਸ਼ਾ ਦਾ ਪ੍ਰਵੇਸ਼ ! ਰਾਜੀਵ ਊਸ਼ਾ ਨੂੰ ਪਹਿਚਾਣ ਨਹੀਂ ਸਕਦਾ...)

ਊਸ਼ਾ : ਮੈਂ ਗੀਤਾ ਦੀ ਮਾਂ !

ਰਾਜੀਵ : ਤੁਸੀਂ...ਰਾਜੀਵ ਹੋ ਨਾ ? (ਰਾਜੀਵ ਨੂੰ ਉੱਤਰ ਵਿਚ ਹਾਂ ਵਾਚਕ ਮੁਸਕਰਾਹਟ ਦਿੰਦਿਆਂ ਵੇਖ) ਗੀਤਾ ਇਕ ਚਿੱਠੀ ਛੱਡ ਆਈ ਸੀ...ਇਥੇ ਆਈ ਹੈ ! ਚਿੱਠੀ ਵੇਖ ਕੇ ਮੈਂ...ਗੀਤਾ ?

ਰਾਜੀਵ : ਗੀਤਾ (ਉਹ ਜਾਣ ਲੱਗਦਾ ਹੈ) ਗੀਤਾ ਨੂੰ ਮੈਂ ਬੁਲਾਉਂਦਾ ਹਾਂ ।

ਊਸ਼ਾ : ਰਹਿਣ ਦਿਉ । ਬੈਠੋ...

ਰਾਜੀਵ : ਵੇਖੋ ਆਂਟੀ, ਐੱਮ. ਐਸ. ਕਰਕੇ ਜਿਸ ਦਿਨ ਮੈਂ ਕਾਲਜ ਛੱਡਿਆ, ਗੱਲਾਂ ਗੱਲਾਂ ਵਿਚ ਮੈਂ ਗੀਤਾ ਨੂੰ ਕਿਹਾ ਸੀ ਕਿ ਕਦੇ ਸਮਾਂ ਮਿਲੇ ਤਾਂ ਆਉਣਾ...(ਊਸ਼ਾ ਸਿਰ ਚੁਕ ਕੇ ਚੁਪਚਾਪ ਰਾਜੀਵ ਨੂੰ ਵੇਖਦੀ ਹੈ) ਮੈਨੂੰ ਅਫ਼ਸੋਸ ਹੈ ਕਿ ਗੀਤਾ ਤੁਹਾਨੂੰ ਕੁਝ ਕਹੇ ਬਿਨਾਂ...

ਊਸ਼ਾ : ਉਸ ਨੂੰ ਘਰ ਨਾ ਵੇਖ ਕੇ ਪਹਿਲਾਂ ਤਾਂ ਮੈਨੂੰ ਫ਼ਿਕਰ ਹੋਈ ਪਰ ਪਿਛੋਂ ਮੈਨੂੰ ਪਤਾ ਲੱਗਾ ਕਿ ਇਥੇ ਆਈ ਹੈ...(ਊਸ਼ਾ ਬੈਠ ਜਾਂਦੀ ਹੈ) ਪਿਤਾ ਜੀ ਕਿੱਥੇ....?

ਰਾਜੀਵ : (ਡਾ. ਚੌਧਰੀ ਨਾਲ ਊਸ਼ਾ ਦੀ ਵਾਕਫ਼ੀਅਤ ਹੈ ਇਹ ਜਾਣ ਕੇ ਰਾਜੀਵ ਹੈਰਾਨ ਹੁੰਦਿਆਂ) ਪਿਤਾ ਜੀ...

ਊਸ਼ਾ : ਡਾ. ਪ੍ਰਵੀਰ ਚੌਧਰੀ...

ਰਾਜੀਵ : ਤੁਸੀਂ...?

ਊਸ਼ਾ : ਜਾਣਦੀ ਹਾਂ ।

ਰਾਜੀਵ : ਉਹ...

ਊਸ਼ਾ : ਦੁਰਘਟਨਾ ਮਗਰੋਂ ਗੀਤਾ ਦੇ ਪਿਤਾ ਨੇ ਇਥੇ ਹੀ ਪ੍ਰਾਣ ਤਿਆਗੇ ਸਨ ।

ਰਾਜੀਵ : ਇਥੇ ? ਪਰ ਇਹ ਗੱਲ ਤਾਂ...

ਊਸ਼ਾ : ਕਿਸੇ ਨੇ ਨਹੀਂ ਦੱਸੀ ?...ਗੀਤਾ ਉਦੋਂ ਪੈਦਾ ਨਹੀਂ ਹੋਈ ਸੀ... ਉਸ ਦੁਰਘਟਨਾ ਬਾਅਦ ਮੈਂ ਚਲੀ ਗਈ । ਡਾ. ਚੌਧਰੀ...

ਰਾਜੀਵ : (ਯਕੀਨ ਨਾ ਕਰਦਿਆਂ) ਨਹੀਂ ਤਾਂ...

ਊਸ਼ਾ : ਅੱਜ ਮੈਂ ਫਿਰ ਇਥੇ ਆਈ ਹਾਂ (ਥੋੜੀ ਜਿਹੀ ਜਜ਼ਬਾਤੀ ਹੋ ਜਾਂਦੀ ਹੈ) ਮੈਂ....ਗੀਤਾ...ਡਾ. ਚੌਧਰੀ...ਤੁਸੀਂ...ਅਸੀਂ ਸਾਰੇ ਅੱਜ ਇਥੇ...ਅਸੀਂ ਸਾਰੇ ਇਕ ਮੇਜ਼ ਤੇ...

ਰਾਜੀਵ : ਪਰ ਪਿਤਾ ਜੀ ਦੀ ਤਬੀਅਤ ਤਾਂ...

ਊਸ਼ਾ : ਕੀ ਹੋਇਆ ?

ਰਾਜੀਵ : ਅਜਿਹਾ ਕੁਝ ਤਾਂ ਨਹੀਂ ! ਅਚਾਨਕ ਉਹ ਬਹੁਤ ਬੇਆਰਾਮੀ ਮਹਿਸੂਸ ਕਰਨ ਲੱਗ ਪਏ ਸਨ...

ਊਸ਼ਾ : ਬੇ-ਆਰਾਮੀ !

ਰਾਜੀਵ : ਅਚਾਨਕ, ਭਾਵ ਅਚਾਨਕ ਤਾਂ ਨਹੀਂ...ਨਰਸ ਕਹਿ ਰਹੀ ਸੀ ਕਿ ਕੁਝ ਸੋਚ ਸੋਚ ਕੇ ਕਦੇ ਕਦੇ ਇਸ ਤਰ੍ਹਾਂ...(ਨਰਸ ਤੇਜ਼ ਕਦਮਾਂ ਨਾਲ ਆਉਂਦੀ ਹੈ)

ਨਰਸ : ਗੀਤਾ ਨੂੰ ਕੀ ਹੋਇਆ ਹੈ ?

ਊਸ਼ਾ : ਗੀਤਾ ਨੂੰ...

ਰਾਜੀਵ : ਕੁਝ ਨਹੀਂ ਆਂਟੀ ਜੀ, ਗੀਤਾ ਸ਼ਾਇਦ ਜ਼ਰਾ ਸੌਂ ਗਈ....
(ਰਾਜੀਵ ਦੇ ਚਿਹਰੇ ਤੋਂ ਖਿੱਝ ਸਾਫ਼ ਝਲਕਦੀ ਹੈ, ਉਹ ਕਮਰੇ ਵਿਚੋਂ ਚਲਾ ਜਾਂਦਾ ਹੈ)

ਨਰਸ : ਤੁਸੀਂ...

ਊਸ਼ਾ : ਗੀਤਾ, ਮੇਰੀ ਬੱਚੀ, ਨਰਸ...

ਨਰਸ : ਪਰ...

ਊਸ਼ਾ : ਵਿਸ਼ਵਾਸ ਕਰੋ, ਮੈਨੂੰ ਕਦੇ ਪਤਾ ਨਾ ਲੱਗਿਆ ਕਿ ਗੀਤਾ ਰਾਜੀਵ ਨੂੰ ਜਾਣਦੀ...ਸੱਚ ਆਖ ਰਹੀ ਹਾਂ ਨਰਸ ਇਹ ਗੱਲ ਮੈਨੂੰ ਅੱਜ ਇਥੇ...

ਨਰਸ : ਡਾਕਟਰ ਬਾਬੂ ਵੀ ਇਹ ਨਹੀਂ ਸਨ ਜਾਣਦੇ, ਅੱਜ ਹੀ ਪਤਾ ਲੱਗਾ ਹੈ। ਕਿੰਨਾ ਭੈੜਾ ਏ ਇਹ ਰਾਜੀਵ, ਵੇਖੋ ਨਾ, ਭੁੱਲ ਕੇ ਕਦੇ ਵੀ ਮੈਨੂੰ ਇਹ ਗੱਲ ਨਹੀਂ ਦੱਸੀ।

ਊਸ਼ਾ : ਤੁਹਾਨੂੰ ?

ਨਰਸ : ਮੈਨੂੰ ਨਹੀਂ...? ਕਿਸਨੇ ਉਸਨੂੰ ਆਦਮੀ ਬਣਾਇਆ...? ਕਿਸਨੇ ਉਸ ਨੂੰ ਏਡੇ ਕੁ ਤੋਂ ਏਡਾ ਵੱਡਾ ਕੀਤਾ ?

ਊਸ਼ਾ : ਡਾਕਟਰ ਬਾਬੂ ਨੇ ਕੀ ਕਿਹਾ ?

ਨਰਸ : ਕਹਿੰਦੇ ਹੋਰ ਕੀ ? ਪਹਿਲਾਂ ਤਾਂ ਚੀਕ ਪਏ...ਬਸ ਫਿਰ ਉਹੀ ਬਿਮਾਰੀ...

ਊਸ਼ਾ : ਕੀ ਬੀਮਾਰੀ ?

ਨਰਸ : ਕੁਝ ਦੇਰ ਚੁਪ...ਫਿਰ ਬੇਤੁਕੀਆਂ ਗੱਲਾਂ...ਫਿਰ ਚੁੱਪ। ਕੌਣ ਜਾਣੇ ਕਦੋਂ ਇਸ ਤੋਂ ਛੁਟਕਾਰਾ ਮਿਲੇਗਾ।

ਊਸ਼ਾ : ਸੌਂ ਗਏ ਹਨ ?

ਨਰਸ : ਹਾਂ ਜੀ, ਪਰ ਕੌਣ ਜਾਣੇ ਕਦੋਂ...?

ਊਸ਼ਾ : ਕੀ ?

ਨਰਸ : ਅਚਾਨਕ ਫਿਰ ਕਦੋਂ ਚੀਕ ਪੈਣਗੇ। (ਨਰਸ ਜਦੋਂ ਇਹ ਆਖ ਰਹੀ ਹੁੰਦੀ, ਊਸ਼ਾ ਉਠ ਕੇ ਰਾਜੀਵ ਦੇ ਜਾਣ ਵਾਲੇ ਰਾਹ ਵਲ ਵਧਦੀ ਹੈ) ਜੀ....ਜੀ...ਤੁਸੀਂ ਉਧਰ ਕਿਧਰ ?

ਊਸ਼ਾ : ਦੱਸਿਆ ਏ ਨਾ...

ਨਰਸ : ਪਰ ਤੁਸੀਂ ?

ਊਸ਼ਾ : ਉਹ ਉਠਣਗੇ, ਤਾਂ ਮੈਂ ਉਨ੍ਹਾਂ ਨੂੰ ਨੇੜੇ ਖਿੱਚ ਕੇ ਬਿਸਤਰੇ ਤੇ ਲਿਟਾ ਦਿਆਂਗੀ।

ਨਰਸ : (ਵਿਰੋਧ ਪ੍ਰਗਟਾਉਂਦੀ ਆਵਾਜ਼ ਵਿਚ) ਪਰ...

ਊਸ਼ਾ : ਹੁਣ ਉਹ ਹੋਰ ਬੇਤੁਕੀਆਂ ਗੱਲਾਂ ਕਰਨਗੇ। ਕੀ ਕਰਨ ਨਾਲ ਉਹ ਸ਼ਾਂਤ ਹੋ ਜਾਣਗੇ, ਇਹ ਮੈਂ ਜਾਣਦੀ ਹਾਂ।

ਨਰਸ : (ਕੁਝ ਗੁੱਸੇ ਵਿਚ) ਇਸਦਾ ਮਤਲਬ, ਤੁਸੀਂ ਇਹ ਕਹਿਣਾ ਚਾਹੁੰਦੀ ਹੋ ਕਿ ਤੁਸੀਂ ਹੀ ਜਾਣਦੇ ਹੋ ਹੋਰ ਕੋਈ ਨਹੀਂ ਜਾਣਦਾ !

ਊਸ਼ਾ : ਨਾ ਹੋਰ ਕੋਈ ਨਹੀਂ ਜਾਣਦਾ !

ਨਰਸ : ਹੋਰ ਕੋਈ ਨਹੀਂ ਜਾਣਦਾ...ਮੈਂ ਵੀ ਨਹੀਂ ?

ਊਸ਼ਾ : ਨਹੀਂ....

ਨਰਸ : (ਮਖੌਲ ਉਡਾਂਦੇ ਹੋਏ) ਵਾਹ ! ਮੈਂ ਨਹੀਂ ਜਾਣਦੀ ? ਵੀਹ ਸਾਲ ਤੋਂ ਮੈਂ ਉਨ੍ਹਾਂ ਨਾਲ ਰਹਿ ਰਹੀ ਹਾਂ...ਉਹ ਕਦੋਂ ਕੀ ਚਾਹੁੰਦੇ ਹਨ...ਕੀ ਨਹੀਂ ਚਾਹੁੰਦੇ....ਮੈਂ ਨਹੀਂ ਜਾਣਦੀ ?

ਊਸ਼ਾ : ਤੂੰ ਜਾਣਦੀ ਹੈਂ ?

ਨਰਸ : ਮੈਂ ਨਹੀਂ ਤਾਂ ਹੋਰ ਕੌਣ...? ਤੁਸੀਂ ਕੀ ਜਾਣਦੇ ਹੋ ? ਕੁਝ ਨਹੀਂ ਜਾਣਦੇ...

ਊਸ਼ਾ : ਮੇਰੇ ਤੇ ਭਰੋਸਾ ਰਖੋ...ਉਨ੍ਹਾਂ ਕੋਲ ਸਿਰਫ਼ ਬੈਠਾਂਗੀ...ਪੋਲੇ ਜਿਹੇ ਉਨ੍ਹਾਂ ਦੇ ਮੱਥੇ ਤੇ ਹੱਥ ਫੇਰ ਦਿਆਂਗੀ...ਉਹ ਸ਼ਾਂਤ ਹੋ ਜਾਣਗੇ।

ਨਰਸ : ਨਹੀਂ...

ਊਸ਼ਾ : (ਆਪਣੇ ਦੁੱਖ ਨਾਲ ਤੜਪ ਕੇ ਜਿਵੇਂ ਚੀਕ ਪਈ ਹੋਵੇ) ਨਹੀਂ... ਨਹੀਂ...(ਫਿਰ ਬੇਬਸ ਜਿਹੀ ਬਹਿ ਜਾਂਦੀ ਹੈ। ਨਰਸ ਕੋਲ ਜਾਂਦੀ ਹੈ)

ਨਰਸ : ਕੀ ਹੋਇਆ ? ਊਸ਼ਾ ਦੇਵੀ...

ਊਸ਼ਾ : ਹੈਂ...(ਆਪਣੇ ਜਜ਼ਬਾਤ ਤੇ ਕਾਬੂ ਪਾਉਂਦੀ ਹੋਈ) ਨਾ ਕੁਝ ਨਹੀਂ ਹੋਇਆ ਤੂੰ ਜਾ...

ਨਰਸ : ਪਰ...

ਊਸ਼ਾ : ਕਹਿ ਦਿਤਾ ਨਾ ਜਾਉ, ਪ੍ਰਵੀਰ ਤੈਨੂੰ ਲੱਭਦਾ ਹੋਵੇਗਾ...ਉਹ ਚੀਖ ਪਵੇਗਾ...ਉਨ੍ਹਾਂ ਨੂੰ ਪਾਣੀ ਦੀ ਲੋੜ ਹੋ ਸਕਦੀ ਹੈ.... ਸ਼ਾਇਦ ਖਿੜਕੀਆਂ ਖੋਲਣਾ ਚਾਹੁੰਣ...ਦਰੀ ਤੇ ਜੇਕਰ ਕਿਸੇ ਚੀਜ਼ ਦਾ ਟੁਕੜਾ ਪਿਆ ਵੇਖਣਗੇ, ਤਾਂ ਉਸ ਨੂੰ ਵੇਖਕੇ ਸੌਂ ਨਹੀਂ ਸਕਣਗੇ...ਮੈਨੂੰ ਕੁਝ ਆਰਾਮ ਕਰ ਲੈਣ ਦਿਉ। ਗੀਤਾ ਆ ਜਾਏ...ਮੈਂ ਜ਼ਰਾ ਇਥੇ ਹੀ ਬੈਠਾਂਗੀ (ਊਸ਼ਾ ਬੈਠ ਜਾਂਦੀ ਹੈ, ਫਿਰ ਨਰਸ ਵੱਲ ਇਸ਼ਾਰਾ ਕਰਕੇ) ਪ੍ਰਵੀਰ ਦੀ ਤਰ੍ਹਾਂ ਮੈਂ ਚੀਕਾਂਗੀ ਨਹੀਂ। ਜਾਉ, ਮੈਨੂੰ ਕੁਝ ਦੇਰ ਲਈ ਸ਼ਾਂਤੀ ਨਾਲ ਇਕੱਲਿਆਂ ਛੱਡ ਦਿਉ...!

ਨਰਸ : ਚੰਗਾ...

(ਨਰਸ ਚਲੀ ਜਾਂਦੀ ਹੈ। ਊਸ਼ਾ ਦੁੱਖੀ ਮੁਦ੍ਰਾ ਵਿਚ ਬੈਠੀ ਹੈ। ਹੌਲੀ ਹੌਲੀ ਡਾ. ਚੌਧਰੀ ਦਾ ਪ੍ਰਵੇਸ਼)

ਡਾ. ਚੌਧਰੀ : ਊਸ਼ਾ—

ਬਿਨਾਂ ਉਤਰ ਦਿਤੇ ਨਿਰ-ਉਤਸ਼ਾਹ ਜਿਹੇ ਭਾਵ ਨਾਲ ਅੱਖਾਂ ਉਤਾਂਹ ਕਰਕੇ ਵੇਖਦੀ ਹੈ)

ਸੁਣਿਆ ਕਿ ਤੂੰ ਆਈ ਹੈਂ !

(ਊਸ਼ਾ ਚੁਪ-ਚਾਪ ਹਾਂ ਵਿਚ ਸਿਰ ਹਿਲਾਂਦੀ ਹੈ)

ਪਰ ਤੈਨੂੰ ਕੀ ਹੋ ਗਿਆ ?

ਊਸ਼ਾ : ਮੈਨੂੰ ? ਨਹੀਂ ਤਾਂ...ਤੁਸੀਂ ਠੀਕ ਹੋ ਨਾ ?

ਡਾ. ਚੌਧਰੀ : ਹੂੰ !

ਊਸ਼ਾ : ਸੁਣਿਆ ਏ ਕਦੇ-ਕਦੇ ਚੀਕ ਪੈਂਦੇ ਹੋ ।

ਡਾ. ਚੌਧਰੀ : (ਸੁਸਤ ਆਵਾਜ਼ ਵਿਚ) ਮੇਰੀ ਜੀਵਨ-ਸੀਮਾ ਵਿਚ ਜੋ ਖਿੱਚੋਤਾਣ ਆਈ ਹੈ, ਉਸ ਦੀ ਦ੍ਰਿਸ਼ਟੀ ਤੋਂ ਮੈਂ ਝੁਝਲਾ ਗਿਆ ਹਾਂ । ਉਹ ਮੈਨੂੰ ਠੀਕ ਤਰ੍ਹਾਂ ਵੇਖ ਨਹੀਂ ਸਕਦੇ । ਉਨ੍ਹਾਂ ਨੇ ਮੇਰੇ ਵਿਚ ਕੀ ਵੇਖਿਆ...ਮੇਰੇ ਵਿਚ ਕੀ ਚਾਹੁੰਦੇ ਹਨ, ਇਸੇ ਦੀ ਕਲਪਨਾ ਵਿਚ ਮੇਰਾ ਆਪਣਾ ਰੂਪ ਉਨ੍ਹਾਂ ਦੇ ਸਾਹਮਣੇ ਵਿਗੜ ਗਿਆ ਹੈ ।

ਊਸ਼ਾ : ਪ੍ਰਵੀਰ !

ਡਾ. ਚੌਧਰੀ : ਰਾਜੀਵ ਨੂੰ ਮਿਲੀ ਹੈਂ ?

ਊਸ਼ਾ : ਹਾਂ ।

ਡਾ. ਚੌਧਰੀ : ਸੁਣਿਆ ਏ ਗੀਤਾ ਨੂੰ ਮੈਡੀਕਲ ਕਾਲਜ ਵਿਚ ਪੜ੍ਹਾ ਰਹੀ ਹੈ...

ਊਸ਼ਾ : ਤੁਸੀਂ ਠੀਕ ਕਿਹਾ ਸੀ ਪ੍ਰਵੀਰ...

ਡਾ. ਚੌਧਰੀ : ਕੀ ?

ਊਸ਼ਾ : ਲੜਕਾ ਨਹੀਂ, ਲੜਕੀ ਹੋਵੇਗੀ ।

ਡਾ. ਚੌਧਰੀ : (ਯਾਦ ਕਰਦੇ ਹੋਏ) ਮੈਂ ਕਿਹਾ ਸੀ...ਲੜਕਾ ਹੋਇਆ ਤਾਂ ਡਰਨ ਦੀ ਕੋਈ ਗੱਲ ਨਹੀਂ ।

ਊਸ਼ਾ : ਤੇ ਲੜਕੀ ਹੋਈ ਤਾਂ ਰਾਜੀਵ ਦੇ ਨਾਲ ਖੇਡੇਗੀ । ਤਪਹੀਆ ਸਾਈਕਲ ਤੇ ਰਾਜੀਵ ਉਸ ਨੂੰ ਕਲਿਨਿਕ ਦੇ ਹਾਲ ਤੱਕ ਲੈ ਜਾਇਆ ਕਰੇਗਾ । ਇਧਰੋਂ ਉਧਰ ਤੱਕ...ਉਹ ਵੱਡੇ ਹੋਣਗੇ... ਸਕੂਲ ਜਾਣਗੇ....

ਡਾ. ਚੌਧਰੀ : ਨਹੀਂ....ਉਹ ਨਾ ਹੋ ਸਕਿਆ । ਰਾਜੀਵ ਬਹੁਤ ਚਿਰ ਮਗਰੋਂ ਉਸਨੂੰ ਜਾਣ ਸਕਿਆ ।

ਊਸ਼ਾ : ਹਾਂ, ਮੈਨੂੰ ਵੀ ਪਤਾ ਲੱਗਾ ਪਰ ਬਹੁਤ ਦੇਰ ਨਾਲ । ਗੀਤਾ ਦੇ ਇਥੇ ਆਉਣ ਤੋਂ ਬਾਅਦ । ਤੁਸੀਂ...?

ਡਾ. ਚੌਧਰੀ : ਅੱਜ...(ਕੁਝ ਦੇਰ ਰੁਕ ਕੇ) ਉਹ ਲੋਕ ਵੱਡੇ ਹੋ ਚੁਕੇ ਹਨ ।

ਊਸ਼ਾ : ਰਾਜੀਵ ਉਸਨੂੰ ਤਪਹੀਏ ਸਾਈਕਲ ਤੇ ਬਿਠਾ ਕੇ ਘਾਹ ਦੇ ਲਾਨ ਵਿਚ ਘੁੰਮਾ ਨਾ ਸਕਿਆ ।

ਡਾ. ਚੌਧਰੀ : (ਡੂੰਘਾ ਸਾਹ ਛੱਡਦਿਆਂ) ਨਹੀਂ...

ਊਸ਼ਾ : ਉਹ ਲੋਕ ਵੱਡੇ ਹੋ ਗਏ ਨੇ । ਇਕੱਠੇ ਘੁੰਮਣ ਜਾਣਗੇ...ਪਾਰਕ

ਵਿਚ ਕਿਸੇ ਗੁਲਮੁਹਰ ਦੇ ਥੱਲੇ ਬੈਠਣਗੇ...ਅੱਧੀ ਰਾਤ ਪਿਛੋਂ ਦੂਜਾ ਸ਼ੋ ਵੇਖ ਕੇ ਮੁੜਣਗੇ...

ਡਾ. ਚੌਧਰੀ : ਊਸ਼ਾ...

ਊਸ਼ਾ : ਤੁਸੀਂ ਤਾਂ ਕਿਹਾ ਕਰਦੇ ਸੀ ਕਿ ਪਾਪ-ਪੁੰਨ ਆਦਮੀ ਦੀ ਕਲਪਨਾ ਮਾਤਰ ਹੈ...ਪਰ ਆਦਮੀ ਦਾ ਮਨ ?

ਡਾ. ਚੌਧਰੀ : ਊਸ਼ਾ...

(ਇਕ ਸੁਰ ਵਿਚ ਹੀ ਬੋਲੀ ਜਾ ਰਹੀ ਹੈ ਊਸ਼ਾ, ਜਿਵੇਂ ਡਾ. ਚੌਧਰੀ ਦੀ ਗੱਲ ਉਸਨੇ ਸੁਣੀ ਹੀ ਨਾ ਹੋਵੇ)

ਊਸ਼ਾ : ਇਹ ਨਰਸ...ਇਥੇ ਆਈ ਸੀ ਆਪਰੇਸ਼ਨ ਟੇਬਲ ਕੋਲ ਖੜੀ ਹੋ ਕੇ ਤੁਹਾਡੀ ਸਹਾਇਤਾ ਕਰਨ । ਤੁਹਾਡੇ ਮਰੀਜ਼ਾਂ ਦਾ ਟੈਂਪਰੇਚਰ ਵੇਖਣ । ਉਨ੍ਹਾਂ ਦੀ ਸੇਵਾ ਕਰਨ...

ਡਾ. ਚੌਧਰੀ : ਊਸ਼ਾ !

ਊਸ਼ਾ : ਉਸਨੇ ਤੁਹਾਡੇ ਰਾਜੀਵ ਨੂੰ ਆਦਮੀ ਬਣਾਇਆ ਤੁਸੀਂ ਥਕ ਟੁਟ ਗਏ, ਤਾਂ ਤੁਹਾਡੇ ਬਿਸਤਰੇ ਕੋਲ ਬੈਠ ਕੇ ਤੁਹਾਡੀ ਸੇਵਾ ਕੀਤੀ...

ਡਾ. ਚੌਧਰੀ : (ਹੈਰਾਨੀ ਨਾਲ) ਤੂੰ ਇਹ ਗੱਲ ਕਹਿ ਸਕਦੀ ਏਂ, ਊਸ਼ਾ ? (ਊਸ਼ਾ ਕੋਲੋਂ ਡਾ. ਚੌਧਰੀ ਦੇ ਸੁਆਲ ਦਾ ਕੋਈ ਜੁਆਬ ਨਹੀਂ ਦੇ ਹੁੰਦਾ । ਵਿਆਕੁਲ ਹੋ ਕੇ ਕੁਝ ਦੇਰ ਡਾ. ਚੌਧਰੀ ਵਲ ਵੇਖਦੀ ਰਹਿੰਦੀ ਹੈ)

ਊਸ਼ਾ : ਕਿੰਨੀ ਦੇਰ ਤੋਂ ਹੈ ਇਹ ਬਿਮਾਰੀ ?

ਡਾ. ਚੌਧਰੀ : ਕਿਹੜੀ ਬਿਮਾਰੀ ?

ਊਸ਼ਾ : ਅਚਾਨਕ ਚੀਕ ਪੈਣਾ...ਫਿਰ ਚੁਪ...(ਡਾ. ਚੌਧਰੀ ਸਮਝ ਨਹੀਂ ਪਾ ਰਹੇ ਕਿ ਕੀ ਉਤਰ ਦੇਣ । ਊਸ਼ਾ ਨੂੰ ਵੇਖਕੇ ਸਿਰਫ਼ ਹੱਸ ਦਿੰਦੇ ਨੇ ਜਿਵੇਂ ਆਖ ਰਹੇ ਹੋਣ, ਕੀ ਤੂੰ ਨਹੀਂ ਜਾਣਦੀ ਕਿ ਇਹ ਬਿਮਾਰੀ ਕਿਉਂ ਤੇ ਕਦੋਂ ਲੱਗੀ) ਕੀ ਇਲਾਜ ਚੱਲ ਰਿਹਾ ਹੈ ?

(ਠੀਕ ਉਸੇ ਵੇਲੇ ਖੱਬੇ ਪਾਸਿਓਂ ਗੀਤਾ ਦਾ ਪ੍ਰਵੇਸ਼ । ਪੈਰਾਂ ਵਿਚ ਤੇਜ਼ੀ, ਚਾਲ-ਢਾਲ ਵਿਚ ਘਬਰਾਹਟ । ਕਮਰੇ ਵਿਚ ਜਾ ਕੇ ਬਿਨਾਂ ਉਡੀਕੇ ਅੱਗੇ ਵਧ ਜਾਂਦੀ ਹੈ—ਉਦੇਸ਼ ਹੈ ਸੱਜੇ ਪਾਸਿਓਂ ਬਾਹਰ ਨਿਕਲ ਜਾਣਾ । ਚਿਹਰੇ ਤੇ ਖਿੰਨਤਾ ਅਤੇ ਰੁਝੇਵੇਂ ਦੀ ਛਾਪ ਲਈ, ਕਮਰੇ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਵਧਦੇ ਸਮੇਂ)

ਗੀਤਾ : ਤੁਸੀਂ ਇਥੇ ਆ ਕੇ ਠੀਕ ਕੀਤਾ ਹੈ ਮਾਂ...

ਡਾ. ਚੌਧਰੀ : (ਗੀਤਾ ਦੇ ਇਸ ਵਤੀਰੇ ਤੇ ਨਰਮ ਹੋ ਕੇ) ਪਰ...ਤੂੰ...(ਗੀਤਾ ਦੇ ਪਿੱਛੇ ਪਿੱਛੇ ਤੇਜ਼ੀ ਨਾਲ ਰਾਜੀਵ ਦਾ ਪ੍ਰਵੇਸ਼ ! ਗੀਤਾ ਨੂੰ ਰੋਕਣ ਲਈ ਉਸਦੇ ਅੱਗੇ ਜਾ ਖੜਾ ਹੁੰਦਾ ਹੈ)

ਰਾਜੀਵ : ਗੀਤਾ...

ਗੀਤਾ : ਨਾ...(ਫਿਰ ਡਾ. ਚੌਧਰੀ ਵੱਲ ਇਸ਼ਾਰਾ ਕਰਕੇ) ਤੁਸੀਂ ਹੀ ਦੱਸੋ ਅੰਕਲ ! ਮੈਂ ਰਾਜੀਵ ਨੂੰ ਕਿਵੇਂ ਸਮਝਾਵਾਂ...ਇਥੇ ਇਕ ਮਿੰਟ ਵੀ ਰੁਕਨਾ ਮੇਰੇ ਲਈ ਸੰਭਵ ਨਹੀਂ ?

ਊਸ਼ਾ : ਗੀਤਾ...

ਡਾ. ਚੌਧਰੀ : ਤਾਂ ਤੂੰ...

ਗੀਤਾ : ਜਾ ਰਹੀ ਹਾਂ...

ਡਾ. ਚੌਧਰੀ : ਪਰ...

ਗੀਤਾ : ਤੁਸੀਂ ਵੀ ਰਾਜੀਵ ਦੀ ਤਰ੍ਹਾਂ ਕੁਝ ਨਹੀਂ ਸਮਝਦੇ ?

ਊਸ਼ਾ : ਗੀਤਾ...

ਡਾ. ਚੌਧਰੀ : ਤੂੰ ਜੋ ਗ਼ਲਤੀ ਕੀਤੀ ਸੀ, ਗੀਤਾ ਵੀ ਅੱਜ ਬਿਲਕੁਲ ਉਹੀ ਗ਼ਲਤੀ...

ਗੀਤਾ : ਗਲਤੀ...ਇਸਦਾ ਮਤਲਬ ਹੈ ਰਾਜੀਵ ਦੀ ਤਰ੍ਹਾਂ ਤੁਸੀਂ ਕਹਿਣਾ ਚਾਹੁੰਦੇ ਹੋ...ਉਦਾਸੀਨ ਭਾਵ ਨਾਲ ਅਸੀਂ ਇਥੇ ਰਹੀਏ... ਮੈਂ...ਰਾਜੀਵ...ਤੁਸੀਂ...ਮਾਂ...ਅਸੀਂ ਸਭ ਇਕੱਠੇ...ਇਕੋ ਮੇਜ਼ ਤੇ ਮਿਲ ਕੇ, ਬੈਠ ਕੇ ਇਕੱਠੇ ਖਾ ਸਕਾਂਗੇ...। ਸ਼ਾਮ ਨੂੰ ਕਿਸੇ ਗੁਲਮੋਹਰ ਹੇਠਾਂ ਬੈਠ ਕੇ ਰਾਜੀਵ ਤੇ ਮੈਂ ਸਮਾਂ ਲੰਘਾ ਦਿਆਂਗੇ, ਜਿਥੇ ਤੁਸੀਂ ਦੋਵੇਂ ਕਿਸੇ ਦਿਨ ਬੈਠੇ ਸੀ...

ਰਾਜੀਵ : (ਵਿਰੋਧ ਦੇ ਸੁਰ ਵਿਚ) ਪਰ ਗੀਤਾ, ਜਿਨ੍ਹਾਂ ਗੱਲਾਂ ਨਾਲ ਤੇਰਾ ਸੰਬੰਧ ਨਹੀਂ, ਉਨ੍ਹਾਂ ਗੱਲਾਂ ਨੂੰ ਦਿਲ ਵਿਚ ਲਿਆ ਕੇ...

ਗੀਤਾ : (ਗਰਮ ਹੋ ਕੇ) ਕੀ ਕਿਹਾ...ਮੇਰਾ ਕੋਈ ਸੰਬੰਧ ਨਹੀਂ ? ਤੁਹਾਡਾ ਨਹੀਂ ? ਅਤੀਤ ਸਿਰਫ਼ ਅਤੀਤ ਬਣ ਕੇ ਰਹਿ ਗਿਆ... ਵਰਤਮਾਨ ਨਾਲ ਉਸਦਾ ਕੋਈ ਸੰਬੰਧ ਨਹੀਂ ? ਵਰਤਮਾਨ ਦਾ ਕੋਈ ਸੰਬੰਧ ਨਹੀਂ ਭਵਿੱਖ ਨਾਲ ?

ਡਾ. ਚੌਧਰੀ : ਹੈ !

ਗੀਤਾ : ਅੰਕਲ, ਤੁਸੀਂ ਠੀਕ ਆਖ ਰਹੇ ਹੋ।

ਡਾ. ਚੌਧਰੀ : ਹੈ ਵੀ, ਫਿਰ ਵੀ ਨਹੀਂ !

ਗੀਤਾ : ਸੱਚ ਹੈ, ਫਿਰ ਵੀ ਨਹੀਂ। ਆਪਣੇ ਵਿਸ਼ਵਾਸ ਤੇ ਭਰੋਸਾ ਰਖੋ, ਕੀ ਹੈ···ਕੀ ਨਹੀਂ !

ਗੀਤਾ : ਪਰ ਆਪਣਾ ਵਿਸ਼ਵਾਸ ਤਾਂ ਕੋਈ ਸੁਤੰਤਰ ਵੱਖਰੀ ਚੀਜ਼ ਨਹੀਂ ਹੈ ਅੰਕਲ। ਕਈਆਂ ਦੇ ਵਿਸ਼ਵਾਸ ਵਿਚ ਫਸ-ਫਸਾ ਕੇ ਆਪਣਾ ਵਿਸ਼ਵਾਸ ਵੀ ਸਥਿਰ ਤੇ ਅਚਲ ਹੋ ਜਾਂਦਾ ਹੈ। ਇਸ ਗੱਲ ਨੂੰ ਕੀ ਤੁਸੀਂ ਨਹੀਂ ਮੰਨਦੇ ? ਬੋਲਦੇ ਕਿਉਂ ਨਹੀਂ ?

ਊਸ਼ਾ : ਗੀਤਾ...

ਗੀਤਾ : ਬੋਲੋ ਨਾ ਅੰਕਲ !

ਡਾ. ਚੌਧਰੀ : ਊਸ਼ਾ...

ਊਸ਼ਾ : ਉਦੋਂ ਤੂੰ ਜੰਮੀ ਨਹੀਂ ਸੀ, ਇਸ ਕਲਿਨਿਕ ਵਿਚ ਤੇਰੇ ਪਿਤਾ ਜੀ ਦੀ ਜਾਨ ਗਈ ਸੀ। ਉਸ ਸ਼ਾਮ ਪ੍ਰਵੀਰ ਨੇ ਮੈਨੂੰ ਕਿਹਾ ਸੀ... ਤੂੰ ਨਾ ਜਾ...ਇਥੇ ਠਹਿਰ...ਇਥੇ ਸ਼ਾਂਤੀ ਮਿਲੇਗੀ...

ਡਾ. ਚੌਧਰੀ : ਊਸ਼ਾ...

ਊਸ਼ਾ : ਉਸ ਗੱਲ ਨੂੰ ਅਣਸੁਣੀ ਕਰਕੇ ਚਲੀ ਗਈ। ਸੋਚਿਆ ਸੀ ਇਥੋਂ ਜਾ ਕੇ ਸ਼ਾਂਤੀ ਮਿਲੇਗੀ ਪਰ...ਦੂਜੇ ਦੇ ਵਿਸ਼ਵਾਸ ਨੂੰ ਸਹਾਰਾ ਬਣਾ...ਨਹੀਂ...ਨਹੀਂ...!

ਡਾ. ਚੌਧਰੀ : ਮੈਂ ਵੀਹ ਸਾਲ ਪਹਿਲਾਂ ਇਹੋ ਗੱਲ ਆਖੀ ਸੀ।

ਊਸ਼ਾ : ਸੰਤੋਸ਼ ਦੇ ਲਈ ਮੇਰੇ ਮਨ ਵਿਚ ਜੋ ਚੇਤਨਾ ਜਾਗੀ ਸੀ, ਤੁਸੀਂ ਉਸ ਵਿਚ ਸੰਘਰਸ਼ ਪੈਦਾ ਨਾ ਕਰੋ...ਪਰ ਤੁਹਾਡੀ ਚੇਤਨਾ ਨੇ ਮੇਰੇ ਅੰਦਰ ਜੋ ਝੜੀ ਲਾਈ, ਕਿਹੜੀ ਸ਼ਾਂਤੀ ਮਿਲੀ ਮੈਨੂੰ ਉਸ ਤੋਂ ? ਹੋ ਸਕਦਾ ਹੈ ਉਸ ਦਿਨ ਮੈਂ ਇਥੋਂ ਨਾ ਜਾਂਦੀ...ਨਰਸ ਦੀ ਤਰ੍ਹਾਂ ਮੈਂ ਇਨ੍ਹਾਂ ਹੱਥਾਂ ਨਾਲ ਰਾਜੀਵ ਨੂੰ ਆਦਮੀ ਬਣਾਉਂਦੀ... ਸ਼ਾਇਦ ਮੈਂ ਸ਼ਾਂਤੀ ਨਾਲ...

ਗੀਤਾ : (ਹੈਰਾਨੀ ਭਰੀਆਂ ਨਜ਼ਰਾਂ ਨਾਲ) ਮਾਂ...ਕੀ ਆਖ ਰਹੇ ਹੋ ਤੁਸੀਂ ?

ਰਾਜੀਵ : ਆਂਟੀ ਠੀਕ ਆਖ ਰਹੇ ਹਨ, ਕੁਝ ਲੁਕਾ ਨਹੀਂ ਰਹੇ। ਪਰ ਤੂੰ...

ਗੀਤਾ : ਮੈਂ ਲੁਕਾ ਰਹੀ ਹਾਂ ? ਮੈਂ ਲੁਕਾਂਦੀ ਹਾਂ ?

ਡਾ. ਚੌਧਰੀ : ਸਮੇਂ ਦੀਆਂ ਨਜ਼ਰਾਂ ਵਿਚ ਤੂੰ ਆਪਣਾ ਚਿਹਰਾ ਵੇਖ ਕੇ ਦੂਸਰਿਆਂ ਦੇ ਚਿਹਰੇ ਵੇਖਣ ਦੀ ਕੋਸ਼ਿਸ਼ ਕਰਦੀ ਹੈਂ...

ਗੀਤਾ : ਉਸ ਵਿਚ ਹਰਜ਼ ਹੀ ਕੀ ਹੈ ਅੰਕਲ ?

ਡਾ. ਚੌਧਰੀ : ਤੇਰਾ ਆਪਣਾ ਸੁੰਦਰ ਚਿਹਰਾ ਦੂਸਰੇ ਦੇ ਚਿਹਰੇ ਸਾਹਮਣੇ ਬੇਢੱਬਾ ਹੋ ਜਾਂਦਾ ਹੈ...ਦੂਸਰੇ ਦਾ ਚਿਹਰਾ ਤੈਨੂੰ ਦਿਸਦਾ ਹੈ ਸੁੰਦਰ ! ਪਰ ਦੂਸਰਾ ਚਿਹਰਾ ਸੁੰਦਰ ਨਹੀਂ ਬੇਢੱਬਾ ਹੈ, ਇਹ ਗੱਲ ਜਦੋਂ ਤੂੰ ਜਾਣ ਲਏਗੀ ਤਾਂ ਊਸ਼ਾ ਵਾਂਗ ਤੈਨੂੰ ਵੀ ਦੁੱਖ ਹੋਵੇਗਾ ।

ਗੀਤਾ : ਨਹੀਂ, ਦੁੱਖ ਨਹੀਂ ਹੋਵੇਗਾ ।

ਊਸ਼ਾ : ਗੀਤਾ...

ਗੀਤਾ : (ਸੱਜੇ ਪਾਸੇ ਅਗਾਂਹ ਵਧਦਿਆਂ) ਕਟਹਿਰੇ ਵਿਚ ਖੜ ਕੇ ਘੰਟਿਆਂ ਬੱਧੀ ਤੁਹਾਡੇ ਲੋਕਾਂ ਦੀਆਂ ਦਲੀਲਾਂ ਸੁਣਾਂਗੀ । ਸਾਡੇ ਲਈ ਇਕ ਰਾਹ ਖੁੱਲ੍ਹਾ ਹੈ...ਜਿੰਨੀ ਛੇਤੀ ਹੋ ਸਕੇ, ਅਸੀਂ ਇਥੋਂ ਚਲੇ ਜਾਈਏ ।

ਊਸ਼ਾ : ਅਸੀਂ ?

ਗੀਤਾ : ਹਾਂ, ਤੂੰ...ਮੈਂ...

ਊਸ਼ਾ : ਤੇਰਾ ਰਾਹ ਮੇਰੇ ਨਾਲੋਂ ਵੱਖਰਾ ਹੈ ।

ਗੀਤਾ : ਮਾਂ !

ਊਸ਼ਾ : ਮੈਂ ਨਹੀਂ ਜਾ ਰਹੀ ।

ਗੀਤਾ : ਮਾਂ ?

ਊਸ਼ਾ : ਦੂਜੇ ਦਾ ਵਿਸ਼ਵਾਸ, ਦੂਜੇ ਦੀ ਕਲਪਨਾ...ਦੂਸਰੇ ਦੀਆਂ ਅੱਖਾਂ ਵਿਚ ਮੈਂ ਕੀ ਹਾਂ...ਕੀ ਕਰਨ ਤੇ ਉਹ ਕੀ ਸੋਚਣਗੇ, ਕੀ ਕਰਨਗੇ...ਜੀਵਨ ਦੀ ਇਸ ਝੂਠੀ ਫਿਲਾਸਫੀ ਤੇ ਭਰੋਸਾ ਕਰਕੇ ਮੈਂ ਹੋਰ ਨਹੀਂ ਤੜਪ ਸਕਾਂਗੀ...ਮੈਂ ਇਥੇ ਹੀ ਰਹਾਂਗੀ ।

ਗੀਤਾ : ਮਾਂ...!

ਡਾ. ਚੌਧਰੀ : ਊਸ਼ਾ...

ਊਸ਼ਾ : ਮੈਂ ਇਥੇ ਹੀ ਸ਼ਾਂਤੀ ਨਾਲ ਰਹਾਂਗੀ...

ਗੀਤਾ : ਠੀਕ ਹੈ ਤੂੰ ਸ਼ਾਂਤੀ ਨਾਲ ਰਹਿ...ਪਰ ਮੈਂ ਹੋਰ ਉਡੀਕ ਨਹੀਂ ਕਰ ਸਕਾਂਗੀ । (ਗੀਤਾ ਨਿਕਲ ਜਾਂਦੀ ਹੈ । ਮਜ਼ਬੂਰ ਜਿਹਾ ਰਾਜੀਵ ਬੇਬਸ ਕਦਮਾਂ ਨਾਲ ਉਸਦੇ ਪਿਛੇ ਜਾਂਦਾ ਹੈ । ਊਸ਼ਾ ਤੇ ਡਾ.

ਚੌਧਰੀ ਇਕ ਦੂਜੇ ਵੱਲ ਚੁਪਚਾਪ ਵੇਖਦੇ ਰਹਿੰਦੇ ਹਨ। ਕੁਝ ਆਖਣਾ ਚਾਹੁੰਦੇ ਹਨ ਪਰ ਉਦੋਂ ਹੀ ਨਰਸ ਦਾ ਪ੍ਰਵੇਸ਼)

ਨਰਸ : ਚਲੀ ਗਈ ? ਕੋਈ ਰੋਕ ਨਾ ਸਕਿਆ ? (ਰੋਣਹਾਕੀ ਆਵਾਜ਼ ਵਿਚ) ਰਾਜੀਵ ਨੂੰ ਜੇਕਰ ਝੋਲੀ ਵਿਚ ਖਿਡਾ ਕੇ ਆਦਮੀ ਬਣਾ ਸਕਦੀ ਸੀ...ਤਾਂ ਫਿਰ ਇਤਨੀ ਵੱਡੀ ਇਕ ਬੇਟੀ, ਉਸ ਨੂੰ ਨਾ ਸਮਝਾ ਸਕਦੀ...!

ਡਾ. ਚੌਧਰੀ : ਨਰਸ...(ਰਾਜੀਵ ਕਮਰੇ ਵਿਚ ਪਰਤ ਆਉਂਦਾ ਹੈ। ਅੱਖ ਚੁੱਕ ਕੇ ਕਿਸੇ ਵੱਲ ਵੀ ਵੇਖੇ ਬਿਨਾਂ ਦੁੱਖੀ ਮਨ ਨਾਲ ਦੂਜੇ ਪਾਸੇ ਨਿਕਲ ਜਾਣ ਲਈ ਅੱਗੇ ਵਧਦਾ ਹੈ)

ਰਾਜੀਵ : ਕੋਈ ਹੋਰ ਕੀ ਸਮਝੇਗਾ...

(ਰਾਜੀਵ ਕਮਰੇ ਵਿਚੋਂ ਨਿਕਲ ਜਾਂਦਾ ਹੈ। ਕੁਝ ਆਖਣ ਦੀ ਮੁਦਰਾ ਵਿਚ ਨਰਸ ਵੀ ਉਸਦੇ ਪਿੱਛੇ ਪਿੱਛੇ ਚਲੀ ਜਾਂਦੀ ਹੈ। ਊਸ਼ਾ ਅੱਖ ਚੁੱਕ ਕੇ ਕੁਝ ਪਲ ਡਾ. ਚੌਧਰੀ ਵੱਲ ਤਕਦੀ ਹੈ)

ਊਸ਼ਾ : ਪ੍ਰਵੀਰ !

ਡਾ. ਚੌਧਰੀ : ਮੈਂ ਜਾਣਦਾ ਸੀ ਤੂੰ ਵਾਪਸ ਆਵੇਂਗੀ (ਕੁਝ ਪਲ ਦੀ ਚੁੱਪੀ) ਕੀ ਸੋਚ ਰਹੀ ਹੈਂ ?

ਊਸ਼ਾ : ਹੈਂ...(ਜ਼ਰਾ ਕੁ ਮੁਸਕਰਾ ਕੇ) ਇਹ ਨਰਸ...ਅਜੀਬ...

ਡਾ. ਚੌਧਰੀ : ਅਜੀਬ ਹੈ ! ਨਰਸ...ਤੂੰ...ਮੈਂ...ਗੀਤਾ...ਰਾਜੀਵ...ਸਭ, ਅਸੀਂ ਸਭ ਅਜੀਬ ਹਾਂ...ਓਹ...

(ਡਾ. ਚੌਧਰੀ ਅਤੇ ਊਸ਼ਾ ਹੌਲੀ ਹੌਲੀ ਦੀਵਾਰ-ਘੜੀ ਵਲ ਮੂਹ ਕਰ ਲੈਂਦੇ ਹਨ। ਮੰਚ ਉਤੇ ਹੌਲੀ ਹੌਲੀ ਹਨੇਰਾ ਪਸਰ ਜਾਂਦਾ ਹੈ)

●

ਅਤੇ ਪੰਜ ਸਾਲ ਬਾਅਦ...ਉਹੀ ਕਲਿਨਿਕ। ਇਸ ਵਾਰ ਵੀ ਦੋਹਾਂ ਮੇਜ਼ਾਂ ਦੀ ਥਾਂ ਬਦਲ ਗਈ ਹੈ। ਹੁਣ ਦੋਵੇਂ ਮੰਚ ਦੇ ਸੱਜੇ ਪਾਸੇ ਪਏ ਹਨ। ਹਨੇਰੇ ਵਿਚ ਉਸੇ ਤੇ ਰਾਜੀਵ ਬੈਠੇ ਹਨ, ਹੌਲੀ ਹੌਲੀ ਮੰਚ ਤੇ ਰੌਸ਼ਨੀ ਹੁੰਦੀ ਹੈ। ਰਾਜੀਵ ਕਾਫ਼ੀ ਬੇਚੈਨ ਜਿਹਾ ਲੱਗਦਾ ਹੈ। ਨਰਸ ਅੰਦਰ ਆ ਕੇ ਰਾਜੀਵ ਦੇ ਕੋਲ ਖੜੀ ਹੋ ਜਾਂਦੀ ਹੈ।

ਨਰਸ : (ਉਦਾਸ ਭਾਵ ਵਿਚ)—ਆਪਰੇਸ਼ਨ ਕਿਵੇਂ ਰਿਹਾ ?

ਰਾਜੀਵ : ਕੋਸ਼ਿਸ਼ ਤਾਂ ਕੀਤੀ ਹੈ...ਖੋਪੜੀ...(ਹੌਲੀ ਜਿਹੀ ਉਠ ਕੇ) ਮਰੀਜ਼ ਕੌਣ ਹੈ ਪੁਲੀਸ ਤੋਂ ਕੋਈ ਖ਼ਬਰ...

ਨਰਸ : ਨਹੀਂ...

ਰਾਜੀਵ : ਓ...(ਕੁਝ ਪਲ ਪਿਛੋਂ) ਅੱਛਾ ਡ੍ਰਾਈਵਿੰਗ ਲਾਇਸੈਂਸ ਤਾਂ...

ਨਰਸ : ਨਹੀਂ, ਉਹ ਕਾਰ ਨਹੀਂ ਚਲਾ ਰਹੇ ਸਨ।

ਰਾਜੀਵ : ਤਾਂ ਗੱਡੀ ਵਿਚ ਕੋਈ ਹੋਰ ਸੀ ?

ਨਰਸ : ਹਾਂ !

ਰਾਜੀਵ : ਕੌਣ ?

ਨਰਸ : ਦੱਸਿਆ ਤਾਂ ਸੀ, ਤੁਹਾਡੀ ਤਬੀਅਤ ਠੀਕ ਨਹੀਂ, ਤੁਸੀਂ ਜਾ ਕੇ ਜ਼ਰਾ ਸੌਂ ਜਾਓ...ਚਾਹ ਲਿਆ ਦਿਆਂ ?

ਰਾਜੀਵ : (ਸ਼ੱਕ ਦੀਆਂ ਨਜ਼ਰਾਂ ਨਾਲ ਵੇਖ ਕੇ) ਨਰਸ...

ਨਰਸ : ਪੁੱਛ ਰਹੀ ਹਾਂ ਕਿ ਚਾਹ ਜਾਂ ਕਾਫ਼ੀ ? ਕੀ ਲਿਆਵਾਂ ?

ਰਾਜੀਵ : ਕਾਰ ਵਿਚ ਹੋਰ ਕੌਣ ਸੀ ?

(ਨਰਸ ਚੁੱਪ ਚਾਪ ਖੜੀ ਹੈ। ਇਸ ਚੁੱਪੀ ਨੂੰ ਨਾ ਬਰਦਾਸ਼ਤ ਕਰਦਿਆਂ ਰਾਜੀਵ ਚੀਕਦਾ ਹੈ) ਮੈਂ ਪੁੱਛਦਾ ਹਾਂ ਕਾਰ ਵਿਚ ਹੋਰ ਕੌਣ ਸੀ ?

ਨਰਸ : ਹੋਰ ਕੋਈ ਨਹੀਂ ਸੀ।

ਰਾਜੀਵ : (ਵਿਸ਼ਵਾਸ ਨਹੀਂ ਹੁੰਦਾ ਇਸ ਲਈ ਅਤਿ ਗੁੱਸੇ ਵਿਚ) ਨਰਸ...

ਨਰਸ : ਗੀਤਾ !

ਰਾਜੀਵ : (ਆਵਾਜ਼ ਵਿਚ ਦੁੱਖ) ਗੀਤਾ...

ਨਰਸ : ਗੀਤਾ ਸ਼ਰਮਾ...

ਰਾਜੀਵ : ਓ...(ਸੱਜੇ ਪਾਸੇ ਵਧਦਾ ਹੈ)

ਨਰਸ : ਗੀਤਾ ਨੂੰ ਕੁਝ ਨਹੀਂ ਹੋਇਆ। ਕਿਸੇ ਵੀ ਪਲ ਹੋਸ਼ ਆ ਸਕਦੀ ਹੈ...ਠੀਕ ਪੰਝੀ ਸਾਲ ਪਹਿਲਾਂ ਅਜਿਹੇ ਹੀ ਇਕ ਦਿਨ ਡਾ. ਚੌਧਰੀ...ਊਸ਼ਾ ਦੇਵੀ ਅਤੇ ਮੈਂ...ਅੱਜ ਤੂੰ ਅਤੇ...(ਰਾਜੀਵ ਕਮਰੇ ਵਿਚੋਂ ਨਿਕਲ ਜਾਂਦਾ ਹੈ)

ਰਾਜੀਵ...ਸੁਣ...ਤਾਂ...

(ਨਰਸ ਵੀ ਰਾਜੀਵ ਦੇ ਪਿੱਛੇ ਪਿੱਛੇ ਨਿਕਲ ਜਾਂਦੀ ਹੈ। ਮੰਚ ਤੇ ਰੋਸ਼ਨੀ ਕੁਝ ਘੱਟ ਜਾਂਦੀ ਹੈ। ਸੰਤੋਸ਼ ਸ਼ਰਮਾ ਦਾ ਪ੍ਰਵੇਸ਼। ਜਾ ਕੇ ਮੇਜ਼ ਤੇ ਬੈਠਦੇ ਹਨ। ਉਨ੍ਹਾਂ ਦੇ ਪਿੱਛੇ ਸੱਜੇ ਪਾਸਿਓਂ ਬਾਅਦ ਵਿਚ ਅਸ਼ੋਕ ਆਉਂਦਾ ਹੈ। ਅਸ਼ੋਕ ਜਵਾਨ ਹੈ। ਰਾਜੀਵ ਦਾ ਹਮ ਉਮਰ ਹੈ। ਗੱਲਾਂ ਬਾਤਾਂ ਅਤੇ ਚਾਲ ਢਾਲ ਤੋਂ ਖੂਬਸੂਰਤ ਲੱਗਦਾ ਹੈ। ਅਸ਼ੋਕ ਵੱਲ ਧਿਆਨ ਨਾਲ ਵੇਖਣ ਤੋਂ ਮਗਰੋਂ ਪਹਿਲਾਂ ਸੰਤੋਸ਼ ਸ਼ਰਮਾ ਗੱਲ ਸ਼ੁਰੂ ਕਰਦੇ ਹਨ)

ਸੰਤੋਸ਼ : ਤੁਸੀਂ ?

ਅਸ਼ੋਕ : ਅਸ਼ੋਕ ਰਾਏ !

ਸੰਤੋਸ਼ : ਬੈਠੋ। (ਅਸ਼ੋਕ, ਸੰਤੋਸ਼ ਦੇ ਨਾਲ ਵਾਲੀ ਸੀਟ ਤੇ ਬੈਠਦਾ ਹੈ)

ਅਸ਼ੋਕ : ਤੁਸੀਂ ?

ਸੰਤੋਸ਼ : ਸੰਤੋਸ਼ ਸ਼ਰਮਾ...ਗੀਤਾ ਦਾ ਪਿਤਾ...

ਅਸ਼ੋਕ : ਤੁਸੀਂ ਇੱਥੇ ?

ਸੰਤੋਸ਼ : ਇਹ ਤਾਂ ਮੇਰੇ ਲਈ ਕੋਈ ਨਵੀਂ ਥਾਂ ਨਹੀਂ...ਤੁਹਾਨੂੰ ਛੱਡ ਕੇ ਮੇਰੇ ਲਈ ਇਥੇ ਕੋਈ ਵੀ ਨਵਾਂ ਨਹੀਂ।

ਅਸ਼ੋਕ : ਪਰ...

ਸੰਤੋਸ਼ : ਗੀਤਾ ਦੀ ਗੱਲ ਕਰਦੇ ਹੋ। ਬਿਨਾਂ ਵੇਖੇ ਕੀ ਜਾਣ-ਪਹਿਚਾਣ ਨਹੀਂ ਹੁੰਦੀ ?

ਅਸ਼ੋਕ : ਨਹੀਂ, ਮੈਂ ਇਹ ਨਹੀਂ ਕਹਿੰਦਾ, ਤੁਸੀਂ ਫਿਰ ਇੰਨੇ ਸਾਲ ਬਾਅਦ...

ਸੰਤੋਸ਼ : (ਹੱਸ ਕੇ) ਓ...ਹੋ...ਤੁਸੀਂ ਵੀ ਕੀ ਡਾ. ਪ੍ਰਵੀਰ ਚੌਧਰੀ ਵਾਂਗ ਮੈਥੋਂ ਪੁੱਛ ਗਿੱਛ ਕਰਨ ਲੱਗੇ...

ਅਸ਼ੋਕ : ਡਾ. ਪ੍ਰਵੀਰ ਚੌਧਰੀ ਦੀ ਤਰ੍ਹਾਂ...? ਕਿਹੜੀ ਗੱਲ ?

ਸੰਤੋਸ਼ : ਉਸ ਦਿਨ ਮੈਨੂੰ ਇੱਥੇ ਵੇਖ ਕੇ ਉਹ ਵੀ ਇਸੇ ਤਰ੍ਹਾਂ ਹੈਰਾਨ ਹੋ ਗਏ ਸਨ ।

ਅਸ਼ੋਕ : ਕਿਉਂ ?

ਸੰਤੋਸ਼ : ਉਨ੍ਹਾਂ ਦਾ ਕੀਤਾ ਆਪ੍ਰੇਸ਼ਨ ਸਫ਼ਲ ਨਾ ਹੋਇਆ...ਮੈਂ ਬਚ ਨਹੀਂ ਸਕਿਆ...। ਇਸ ਪਿੱਛੋਂ ਜਦੋਂ ਆ ਕੇ ਉਨ੍ਹਾਂ ਨਾਲ ਗੱਲਬਾਤ ਕੀਤੀ, ਉਹ ਹੈਰਾਨ ਰਹਿ ਗਏ । ਪਰ ਮੈਂ ਉਨ੍ਹਾਂ ਨੂੰ ਇਕ ਹੋਰ ਪ੍ਰਸ਼ਨ ਪੁੱਛ ਕੇ ਹੋਰ ਵੀ ਹੈਰਾਨ ਕਰ ਦਿਤਾ, ਮੈਂ ਉਨ੍ਹਾਂ ਨੂੰ ਪੁੱਛਿਆ ਸੀ, 'ਕੀ ਮਰ ਗਿਆ ਹਾਂ ਤਾਂ ਪਿੱਛੇ ਵਾਪਸ ਨਹੀਂ ਆ ਸਕਦਾ ?'

ਅਸ਼ੋਕ : ਓ...ਪਰ ਇਸ ਆਪ੍ਰੇਸ਼ਨ ਦਾ ਕੀ ਨਤੀਜਾ ਨਿਕਲੇਗਾ, ਮੈਂ ਨਹੀਂ ਜਾਣਦਾ !

ਸੰਤੋਸ਼ : ਰਾਜੀਵ ਚੰਗਾ ਸਰਜਨ...

ਅਸ਼ੋਕ : ਉਨ੍ਹਾਂ ਨੇ ਮੇਰੇ ਦਿਮਾਗ਼ ਦਾ ਆਪ੍ਰੇਸ਼ਨ ਕਾਫ਼ੀ ਹੁਸ਼ਿਆਰੀ ਨਾਲ ਕੀਤਾ ਹੈ ।

ਸੰਤੋਸ਼ : ਫਿਰ ਤੁਹਾਨੂੰ ਸ਼ੱਕ ਕੀ ਹੈ ?

ਅਸ਼ੋਕ : (ਉਠ ਕੇ ਖੱਬੇ ਪਾਸੇ ਜਾਂਦਾ ਹੈ) ਜ਼ਿੰਦਗੀ ਵਿਚ ਮੈਂ ਕਦੇ ਸ਼ੱਕ ਨਹੀਂ ਕੀਤਾ । ਬੀਤੇ ਨੂੰ ਯਾਦ ਨਹੀਂ ਰਖਿਆ । ਭਵਿੱਖ ਉਤੇ ਮੈਨੂੰ ਵਿਸ਼ਵਾਸ ਨਹੀਂ । ਵਰਤਮਾਨ ਹੀ ਮੇਰਾ ਸਭ ਕੁਝ ਹੈ ।

ਸੰਤੋਸ਼ : ਕੀ ਤੁਸੀਂ ਸੋਚਦੇ ਹੋ ਕਿ ਤੁਹਾਡਾ ਵਰਤਮਾਨ ਅਨਿਸ਼ਚਿਤ ਹੈ ।

ਅਸ਼ੋਕ : (ਰੁਕ ਕੇ ਸੰਤੋਸ਼ ਸ਼ਰਮਾ ਵੱਲ ਮੁੜ ਕੇ) ਇਸ ਤੋਂ ਬਿਨਾਂ ਹੋਰ ਹੋ ਵੀ ਕੀ ਸਕਦਾ ਹੈ ? ਹਾਲੇ ਤੱਕ ਮੈਨੂੰ ਹੋਸ਼ ਨਹੀਂ ਆਈ...। ਉਹ ਵੇਖੋ ਮੈਨੂੰ ਸਟ੍ਰੇਚਰ ਤੋਂ ਉਤਾਰ ਕੇ ਬੈਡ ਤੇ ਪਾ ਰਹੇ ਹਨ...ਹੋ ਸਕਦਾ ਹੈ, ਮੈਂ ਬਚ ਨਾ ਸਕਾਂ...

ਸੰਤੋਸ਼ : ਬਚ ਵੀ ਸਕਦੇ ਹੋ...

ਅਸ਼ੋਕ : ਕਿਹਾ ਨਾ ਕਿ ਮੈਨੂੰ ਭਵਿੱਖ ਤੇ ਭਰੋਸਾ ਨਹੀਂ...ਵਰਤਮਾਨ ਹੀ ਮੇਰੇ ਲਈ ਸਭ...। ਹਾਲੇ ਵਰਤਮਾਨ ਮੇਰਾ ਅਨਿਸ਼ਚਿਤ...

ਸੰਤੋਸ਼ : (ਹੱਸਦਿਆਂ) ਉਹ ਲੋਕ ਮੇਰੇ ਮਰਨ ਪਿਛੋਂ ਇੱਥੇ ਆਏ

ਸਨ ।

ਅਸ਼ੋਕ : ਅੱਜ ਮੈਂ ਆਇਆ ਹਾਂ...ਉਸ ਪਾਸੇ ਦੇ ਕਮਰੇ ਵਿਚ ਬੇਹੋਸ਼ੀ ਵਿਚ...

ਸੰਤੋਸ਼ : ਠੀਕ, ਸੀਸ਼ੇ ਵਿਚ ਚਿਹਰਾ ਵੇਖਣ ਦੀ ਤਰ੍ਹਾਂ...

ਅਸ਼ੋਕ : ਹੂੰ, ਉਸੇ ਤਰ੍ਹਾਂ ਜਿਵੇਂ ਇਕ ਸ਼ੀਸ਼ੇ ਵਿਚ ਅਸੀਂ ਆਪਣਾ ਚਿਹਰਾ ਵੇਖ ਰਹੇ ਹੋਈਏ...ਸ਼ੀਸ਼ਾ...ਚਿਹਰਾ ਹੈ...ਹਨੇਰੇ ਵਿਚ ਵੇਖਿਆ ਨਹੀਂ ਜਾ ਸਕਦਾ...ਰੌਸ਼ਨੀ ਹੋਣ ਤੇ ਹੀ ਦਿਸਦਾ ਹੈ...

ਸੰਤੋਸ਼ : ਪਰ ਚਿਹਰਾ ਬਦਲ ਨਹੀਂ ਜਾਂਦਾ...ਉਹੀ ਚਿਹਰਾ...

ਅਸ਼ੋਕ : (ਡੂੰਘਾ ਸਾਹ ਛੱਡ ਕੇ ਬੈਠ ਜਾਂਦਾ ਹੈ) ਹਾਂ, ਉਹੀ ਚਿਹਰਾ !

ਸੰਤੋਸ਼ : (ਕੁਝ ਪਲਾਂ ਦੀ ਖਾਮੋਸ਼ੀ ਪਿਛੋਂ) ਮੇਰੀ ਦੁਰਘਟਨਾ ਵਾਲੀ ਗੱਲ ਤਾਂ ਜਾਣਦੇ ਹੋਣਗੇ...

ਅਸ਼ੋਕ : ਤੁਸੀਂ ਕਾਫ਼ੀ ਰਫ਼ਤਾਰ ਤੇ ਗੱਡੀ ਚਲਾ ਰਹੇ ਸੀ...

ਸੰਤੋਸ਼ : ਨਹੀਂ !

ਅਸ਼ੋਕ : ਤਾਂ ਫਿਰ ?

ਸੰਤੋਸ਼ : ਹਾਂ, ਰਫ਼ਤਾਰ ਨਾਲ ਗੱਡੀ ਚਲਾ ਰਿਹਾ ਸੀ, ਪਰ ਦੁਰਘਟਨਾ ਉਸ ਨਾਲ ਨਹੀਂ...(ਅਸ਼ੋਕ ਹੈਰਾਨੀ ਨਾਲ ਕੁਝ ਦੇਰ ਲਈ ਸੰਤੋਸ਼ ਸ਼ਰਮਾ ਵੱਲ ਵੇਖਦਾ ਰਹਿੰਦਾ ਹੈ। ਕੁਝ ਪਲ ਲਈ ਖਾਮੋਸ਼ੀ।) ਠੀਕ ਉਸੇ ਮੋੜ ਤੇ ਬੇਧਿਆਨਾ ਹੋ ਗਿਆ।

ਅਸ਼ੋਕ : ਕਿਉਂ ?

ਸੰਤੋਸ਼ : ਪਿਛਲੀ ਸੀਟ ਤੇ ਊਸ਼ਾ ਬੈਠੀ ਸੀ। ਸਾਹਮਣੇ ਸ਼ੀਸ਼ੇ ਵਿਚ ਵੇਖਿਆ ਉਹ ਸੌਂ ਗਈ ਹੈ...ਕੋਲ ਹੀ ਇਕ ਹੋਰ ਚਿਹਰਾ ਅਸਪੱਸ਼ਟ ਹੋ ਕੇ ਉਭਰਿਆ...

(ਉਦੋਂ ਹੀ ਡਾ. ਪ੍ਰਵੀਰ ਚੌਧਰੀ ਸੋਟੀ ਟੇਕਦੇ ਹੋਏ ਹੌਲੀ ਹੌਲੀ ਕਮਰੇ ਵਿਚ ਪ੍ਰਵੇਸ਼ ਕਰਦੇ ਹਨ, ਆ ਕੇ ਉਨ੍ਹਾਂ ਦੇ ਪਿੱਛੇ ਖੜੇ ਹੋ ਜਾਂਦੇ ਹਨ। ਸੰਤੋਸ਼, ਡਾ. ਚੌਧਰੀ ਵੱਲ ਵੇਖ ਕੇ)

ਤੁਹਾਡੀ ਉਡੀਕ ਵਿਚ ਬੈਠੇ ਹਾਂ...

ਡਾ. ਚੌਧਰੀ : ਮੈਂ ਵੀ ਇਹੋ ਸੋਚ ਰਿਹਾ ਸੀ। ਉਡੀਕ ਵਿਚ ਹੋਣਗੇ। ਸੋਚਦਿਆਂ ਸੋਚਦਿਆਂ ਯਾਦ ਆਇਆ...

ਸੰਤੋਸ਼ : ਅੱਜ ਫਿਰ ਉਹੋ ਜਿਹੀ ਹੀ ਇਕ ਦੁਰਘਟਨਾ !

ਡਾ. ਚੌਧਰੀ : ਹੈਰਾਨੀ ਦੀ ਗੱਲ ਹੈ । ਕਿਉਂ ਨਹੀਂ ?
(ਡਾ. ਚੌਧਰੀ ਬੜੇ ਧਿਆਨ ਨਾਲ ਅਸ਼ੋਕ ਵੱਲ ਵੇਖਦੇ ਰਹਿੰਦੇ ਹਨ)

ਸੰਤੋਸ਼ : ਹੈਰਾਨੀ ਕੀ...ਬਸ ਸਮਝ ਦਾ ਫੇਰ ਏ ! ਰਾਜੀਵ ਨੇ ਇਨ੍ਹਾਂ ਦਾ ਆਪਰੇਸ਼ਨ ਕੀਤਾ ਹੈ ।

ਡਾ. ਚੌਧਰੀ : ਹੂੰ !

ਸੰਤੋਸ਼ : ਅੱਛਾ ਅਸ਼ੋਕ, ਤੁਸੀਂ ਕਹਿ ਰਹੇ ਸੀ ਨਾ ਕਿ ਤੁਸੀਂ ਕਾਰ ਨਹੀਂ ਚਲਾ ਰਹੇ ਸੀ...

ਅਸ਼ੋਕ : ਨਹੀਂ ।

ਡਾ. ਚੌਧਰੀ : ਤਾਂ ਫਿਰ...

ਅਸ਼ੋਕ : ਚਲਾ ਰਹੀ ਸੀ ਗੀਤਾ !

ਸੰਤੋਸ਼ : ਤਾਂ ਗੱਡੀ ਧੱਕਾ ਕਿਉਂ ਖਾ ਗਈ ?

ਡਾ. ਚੌਧਰੀ : ਗੀਤਾ ਬੇਧਿਆਨੀ ਹੋ ਗਈ...

ਅਸ਼ੋਕ : ਜਾਨ ਬੁੱਝ ਕੇ ਗੱਡੀ ਇਕ ਦਰਖਤ ਵਿਚ ਮਾਰ ਦਿਤੀ ।
(ਡਾ. ਚੌਧਰੀ ਹੈਰਾਨ ਹੋ ਕੇ ਅਸ਼ੋਕ ਵੱਲ ਵੇਖਦੇ ਰਹੇ)
ਹਾਂ, ਜਾਨ ਬੁੱਝ ਕੇ ਟੱਕਰ ਮਾਰਨ ਤੋਂ ਪਹਿਲਾਂ ਬਹੁਤ ਚੰਗਾ ਲੱਗ ਰਿਹਾ ਸੀ...ਖੂਬ ਰਫ਼ਤਾਰ ਤੇ ਸੀ...ਇਤਨਾ ਜੋਸ਼ ।

ਸੰਤੋਸ਼ : ਤੁਸੀਂ ਜਾਣਦੇ ਸੀ ਕਿ ਗੱਡੀ ਟਕਰਾ ਵੀ ਸਕਦੀ ਹੈ ?

ਅਸ਼ੋਕ : ਜਾਣਦਾ ਸਾਂ । ਇਤਨੀ ਰਫਤਾਰ ਤੇ, ਇਸ ਤਰ੍ਹਾਂ ਲਾਪਰਵਾਹੀ ਨਾਲ ਗੱਡੀ ਚਲਾਉਣ ਤੇ ਹੋਰ ਹੋ ਵੀ ਕੀ ਸਕਦਾ ਹੈ ?

ਸੰਤੋਸ਼ : ਤੁਸੀਂ ਗੀਤਾ ਨੂੰ ਰੋਕ ਸਕਦੇ ਸੀ ।

ਅਸ਼ੋਕ : (ਉਠ ਕੇ) ਰੋਕਾਂਗਾ ਕਿਉਂ ?

ਸੰਤੋਸ਼ : ਰੋਕੋਗੇ ਨਹੀਂ...ਯਾਨੀ...ਇਤਨੀ ਰਫ਼ਤਾਰ ਤੇ ਗੱਡੀ...

ਅਸ਼ੋਕ : (ਆਖਦੇ ਆਖਦੇ ਮੰਚ ਦੇ ਖੱਬੇ ਪਾਸੇ ਵਧ ਰਿਹਾ ਹੈ, ਡਾ. ਚੌਧਰੀ ਉਸ ਨੂੰ ਵੇਖਦੇ ਰਹੇ) ਦੱਸਿਆ ਤਾਂ ਹੈ ਕਿ ਉਹ ਸਮਾਂ ਜੋ ਮੇਰੇ ਲਈ ਉਦੋਂ ਸੀ, ਵਰਤਮਾਨ...ਮੈਨੂੰ ਬਹੁਤ ਚੰਗਾ ਲਗ ਰਿਹਾ ਸੀ...ਭਵਿੱਖ ਤੇ ਮੈਨੂੰ ਵਿਸ਼ਵਾਸ ਨਹੀਂ...

ਸੰਤੋਸ਼ : (ਉਠ ਕੇ ਡਾ. ਚੌਧਰੀ ਦੇ ਆਹਮੋ ਸਾਹਮਣੇ ਖੜੇ ਹੋ ਕੇ) ਨਹੀਂ,

ਨਹੀਂ, ਇਤਨੀ ਤੇਜ਼ੀ ਨਾਲ ਗੱਡੀ ਚਲਾਉਣ ਲਈ ਗੀਤਾ ਨੂੰ ਖੁਲ੍ਹ ਦੇਣੀ ਤੁਹਾਡੇ ਲਈ ਉਚਿਤ ਨਹੀਂ ਸੀ...ਇਹੋ ਸੋਚ ਰਹੇ ਨੇ ਨਾ ਡਾ. ਚੌਧਰੀ...!

ਅਸ਼ੋਕ : ਲਾਪਰਵਾਹੀ ਨਾਲ ਗੱਡੀ ਚਲਾਉਣ ਵਿਚ ਉਦੋਂ ਗੀਤਾ ਨੂੰ ਅਨੰਦ ਮਿਲ ਰਿਹਾ ਸੀ (ਡਾ. ਚੌਧਰੀ ਅਸ਼ੋਕ ਦੇ ਮੰਤਵ ਨੂੰ ਸਮਝਦਿਆਂ ਸਿਰ ਹਿਲਾਈ ਜਾਂਦੇ ਹਨ) ਉਨ੍ਹਾਂ ਦੇ ਅਨੰਦ ਵਿਚ ਮੈਂ ਕਦੀ ਰੁਕਾਵਟ ਨਹੀਂ ਪਾਈ।

ਸੰਤੋਸ਼ : ਵੇਖ ਰਹੇ ਹੋ ਡਾ. ਚੌਧਰੀ, ਗੀਤਾ ਉਤੇ ਕਿੰਨਾ ਵਿਸ਼ਵਾਸ ਸੀ ਅਸ਼ੋਕ ਨੂੰ...

ਡਾ. ਚੌਧਰੀ : (ਖਿੰਨ ਹੋ ਬੈਠ ਕੇ) ਹਾਂ, ਤੁਸੀਂ ਨਹੀਂ ਕੀਤਾ,...ਮੈਂ ਨਹੀਂ ਕੀਤਾ ?

ਸੰਤੋਸ਼ : ਪਰ ਇਤਨੇ ਥੋੜੇ ਦਿਨਾਂ ਦੀ ਵਾਕਫ਼ੀਅਤ ਵਿਚ...

ਅਸ਼ੋਕ : ਵਾਕਫੀਅਤ ਥੋੜੇ ਦਿਨਾਂ ਦੀ ਜ਼ਰੂਰ ਹੈ, ਪਰ ਮੇਰੇ ਲਈ ਕੀ ਉਸ ਦੀ ਗੰਭੀਰਤਾ ਘੱਟ ਸੀ ?

ਸੰਤੋਸ਼ : ਅੱਛਾ, ਅਸ਼ੋਕ, ਗੱਡੀ ਲੈ ਕੇ ਤੁਸੀਂ ਦੋਵੇਂ ਕਿਥੇ ਜਾ ਰਹੇ ਸੀ।

ਅਸ਼ੋਕ : ਕਈ ਦਿਨਾਂ ਤੋਂ ਅਸੀਂ ਘੁੰਮ ਰਹੇ ਸੀ।

ਸੰਤੋਸ਼ : ਕਿੱਥੇ ?

ਅਸ਼ੋਕ : ਉਦੇਸ਼ਹੀਨ। (ਕੁਝ ਪਲ ਚੁੱਪੀ) ਕੁਝ ਦਿਨ ਪਹਿਲਾਂ ਗੀਤਾ ਨੇ ਕਿਹਾ ਸੀ...'ਚੰਗਾ, ਨਹੀਂ ਲਗ ਰਿਹਾ, ਚੱਲੋ ਘੁੰਮ ਆਈਏ।' ਫਿਰ ਸ਼ੁਰੂ ਹੋਇਆ ਸਾਡਾ ਘੁੰਮਣਾ।...ਕਾਰ ਲੈ ਕੇ ਅਸੀਂ ਦੋਵੇਂ ਕਿੰਨੀਆਂ ਰਾਤਾਂ ਤੇ ਕਿੰਨੇ ਹੀ ਦਿਨ...ਕਿੰਨੇ ਜੰਗਲ, ਪਹਾੜ...ਕਿੰਨੇ ਨਦੀਆਂ ਨਾਲੇ...ਕਿੰਨੇ ਸੁਨਸਾਨ ਰਸਤੇ... ਅਸ਼ੋਕ ਅਚਾਨਕ ਚੁਪ ਹੋ ਕੇ, ਸੰਤੋਸ਼ ਅਤੇ ਡਾ. ਚੌਧਰੀ ਵਲ ਅੱਖਾਂ ਫੇਰ ਕੇ ਵੇਖ ਲੈਂਦਾ ਹੈ। ਲੱਗਦਾ ਹੈ ਜਿਵੇਂ ਅਸ਼ੋਕ ਦੀ ਗੱਲ ਸੁਣ ਕੇ ਸੰਤੋਸ਼ ਦੇ ਮਨ ਵਿਚ ਦੁੱਖ ਦਾ ਗੁਬਾਰ ਉਠ ਰਿਹਾ ਹੈ) ਤੁਸੀਂ ਕੀ ਕਦੇ ਜੰਗਲ ਨਾਲ ਘਿਰੇ ਪਹਾੜ ਦੀ ਤਰਾਈ ਵਿਚ...ਸੁਨਸਾਨ ਬੰਗਲੇ ਵਿਚ ਰਾਤ ਕੱਟੀ ਹੈ ?

ਸੰਤੋਸ਼ : ਨਹੀਂ।

ਡਾ. ਚੌਧਰੀ : ਨਹੀਂ ।

ਸੰਤੋਸ਼ : ਤੁਸੀਂ ?

ਅਸ਼ੋਕ : ਹਾਂ, ਕਲ੍ਹ ! ਇਥੋਂ ਲੱਗਭਗ 80-90 ਮੀਲ ਦੂਰ । ਸ਼ਾਮ ਪੈ ਗਈ ਸੀ, ਗੱਡੀ ਉਸੇ ਬੰਗਲੇ ਕੋਲੋਂ ਲੰਘ ਰਹੀ ਸੀ...ਗੀਤਾ ਨੇ ਕਿਹਾ...ਅੱਜ ਇੱਥੇ ਹੀ ਰੁਕੀਏ ।

ਸੰਤੋਸ਼ : ਤੁਸੀਂ ਉਥੇ...

ਅਸ਼ੋਕ : ਹਾਂ । ਮੈਂ ਅਤੇ ਗੀਤਾ ।

ਸੰਤੋਸ਼ : ਤਾਂ ਫਿਰ ਇਹ ਦੁਰਘਟਨਾ ਹੋਈ ਕਿਉਂ ? ਇਤਨੀ ਰਫ਼ਤਾਰ ਨਾਲ ਗੱਡੀ ਚਲਾਈ ਕਿਉਂ ?

ਅਸ਼ੋਕ : ਨਹੀਂ ਜਾਣਦਾ ! ਅੱਜ ਸਵੇਰ ਤੋਂ ਹੀ ਗੀਤਾ ਦਾ ਵਤੀਰਾ ਅਜੀਬ ਹੋ ਗਿਆ ।

ਡਾ. ਚੌਧਰੀ : ਹੂੰ !

ਅਸ਼ੋਕ : ਤੜਕੇ ਹੀ ਉਠ ਕੇ ਉਸ ਨੇ ਮੇਰੇ ਸੌਣ ਵਾਲੇ ਕਮਰੇ ਦਾ ਦਰਵਾਜ਼ਾ ਖੜਕਾਇਆ । ਦਰਵਾਜ਼ਾ ਖੁਲਦਿਆਂ ਅਚਾਨਕ ਪੁੱਛ ਬੈਠੀ ਕੁਝ ਗੁਲਮੁਹਰ ਦੇ ਸਕੋਗੇ ?

ਡਾ. ਚੌਧਰੀ : ਓ...?

ਅਸ਼ੋਕ : ਮੈਂ ਕਿਹਾ, ਰਸਤੇ ਦੇ ਦੋਵੇਂ ਪਾਸੇ ਤਾਂ ਗੁਲਮੁਹਰ ਭਰੇ ਨੇ। ਚਲੋ ਕਿੰਨੇ ਲਵੋਗੇ ।

ਡਾ. ਚੌਧਰੀ : ਓ...

ਅਸ਼ੋਕ : ਉਸ ਪਿੱਛੋਂ ਗੱਡੀ ਚਲ ਰਹੀ ਸੀ...ਤੀਹ...ਚਾਲੀ...ਪੰਜਾਹ... ਸੱਠ...ਅਤੇ ਫਿਰ...

ਸੰਤੋਸ਼ : (ਡਰ ਨਾਲ ਕੰਬਦੇ ਹੋਏ) ਉਹ...!

ਡਾ. ਚੌਧਰੀ : ਇਕ ਦੂਜੇ ਨੂੰ ਸਮਝਣ ਵਿਚ ਕਿੰਨਾ ਦੁੱਖ, ਕਿਤਨੀ ਮਿਹਨਤ...। ਸਭ ਫਜ਼ੂਲ....। ਕੋਈ ਕਿਸੇ ਨੂੰ...ਮੇਰੀ ਤਰ੍ਹਾਂ ਜੇ...! ਥੱਕੇ ਹੋਏ ਹੋ ?

ਸੰਤੋਸ਼ : (ਹੱਸ ਕੇ) ਮੇਰੇ ਲਈ ਥਕਾਵਟ ਕੀ ?
(ਡਾ. ਚੌਧਰੀ, ਅਸ਼ੋਕ ਵੱਲ ਵੇਖ ਕੇ)

ਅਸ਼ੋਕ : ਮੈਨੂੰ ਥਕਾਵਟ ਨਹੀਂ ਹੋਈ । ਬਿਸਤਰ ਉਤੇ ਆਰਾਮ ਨਾਲ ਲੇਟਿਆ ਹੋਇਆ ਹਾਂ । ਪਰ ਸੱਚ ਕਹਿੰਦਾ ਹਾਂ, ਮਰਨ ਦੀ ਇੱਛਾ

ਨਹੀਂ ਹੈ ।

ਡਾ. ਚੌਧਰੀ : ਰਾਜੀਵ ਨੂੰ ਮਿਲੋਗੇ ?

ਅਸ਼ੋਕ : ਨਹੀਂ ।

ਸੰਤੋਸ਼ : ਪਰ ਦੁਰਘਟਨਾ ਪਿੱਛੋਂ ਮੈਂ ਤੁਹਾਨੂੰ ਨਹੀਂ ਮਿਲਿਆ ?

ਅਸ਼ੋਕ : ਤੁਸੀਂ ਕਿਉਂ ਮੰਨੇ ਸੀ, ਮੈਂ ਨਹੀਂ ਜਾਣਦਾ । ਪਰ ਮੈਨੂੰ ਮਿਲਣ ਦੀ ਲੋੜ ਨਹੀਂ । ਕੱਲ੍ਹ ਰਾਤ ਜ਼ਰੂਰ ਪਹਿਲੀ ਵਾਰੀ ਰਾਜੀਵ ਦਾ ਨਾਂ ਮੈਂ ਗੀਤਾ ਦੇ ਮੂੰਹੋਂ ਉਸ ਜੰਗਲ ਦੇ ਡਾਕ ਬੰਗਲੇ ਵਿਚ ਸੁਣਿਆ, ਉਦੋਂ ਉਨ੍ਹਾਂ ਪ੍ਰਤੀ ਮੈਂ ਕੋਈ ਰੁਚੀ ਨਹੀਂ ਵਿਖਾਈ । ਫਿਰ ਅੱਜ ਕਿਉਂ...

ਸੰਤੋਸ਼ : ਮਿਲ ਸਕਦੇ ਹੋ... ਸ਼ਾਇਦ...ਚੰਗਾ ਲੱਗੇ...

ਡਾ. ਚੌਧਰੀ : ਜਦੋਂ ਅਸ਼ੋਕ ਦੀ ਇੱਛਾ ਹੀ ਨਹੀਂ ਹੈ...ਤੁਸੀਂ ਉਨ੍ਹਾਂ ਨੂੰ ਕਿਉਂ ਮਜ਼ਬੂਰ ਕਰਦੇ ਹੋ ?

(ਡਾ. ਚੌਧਰੀ ਉਠ ਕੇ ਸੰਤੋਸ਼ ਸ਼ਰਮਾ ਅਤੇ ਅਸ਼ੋਕ ਦੇ ਵਿਚਕਾਰ ਖੜੇ ਹੋ ਜਾਂਦੇ ਹਨ)

ਸੰਤੋਸ਼ : ਪਰ...

ਡਾ. ਚੌਧਰੀ : ਨਹੀਂ ! ਸਗੋਂ ਜੇ ਤੁਸੀਂ ਊਸ਼ਾ ਨੂੰ ਮਿਲਣਾ ਚਾਹੁੰਦੇ ਹੋ ਤਾਂ...

ਸੰਤੋਸ਼ : (ਜ਼ਰਾ ਨਜ਼ਰ ਅੰਦਾਜ਼ ਕਰਨ ਦੇ ਲਹਿਜੇ ਵਿਚ ਹੱਸ ਕੇ) ਕੀ ਤੁਸੀਂ ਸੋਚਦੇ ਹੋ ਕਿ ਮੇਰੀ ਮੁਲਾਕਾਤ ਦੀ ਜ਼ਰੂਰਤ ਹੈ ?

ਡਾ. ਚੌਧਰੀ : ਮੈਂ...ਨਹੀਂ...ਮੈਂ ਇਹ ਗੱਲ ਕਿਵੇਂ ਆਖਾਂ ?

ਅਸ਼ੋਕ : (ਬਾਹਰ ਵੱਲ ਇਸ਼ਾਰਾ ਕਰਦੇ ਹੋਏ) ਉਹ ਆ ਰਹੇ ਨੇ ।

ਡਾ. ਚੌਧਰੀ : ਆਉਣ ਦਿਉ...ਉਹ ਸਮਝਣਗੇ...

ਸੰਤੋਸ਼ : ਸਗੋਂ ਦੁੱਖੀ ਹੋਣਗੇ ।

ਅਸ਼ੋਕ : ਪਛਤਾਉਣਗੇ ।

ਡਾ. ਚੌਧਰੀ : ਅਸ਼ੋਕ ।

ਸੰਤੋਸ਼ : ਅਸ਼ੋਕ ਠੀਕ ਆਖ ਰਹੇ ਨੇ । ਸਾਡੇ ਆਖਣ ਅਤੇ ਦੂਜੇ ਦੇ ਸਮਝਣ ਵਿਚ ਕਾਫ਼ੀ ਅੰਤਰ...

ਡਾ. ਚੌਧਰੀ : ਤਾਂ ਕੀ ਮੈਂ ਗ਼ਲਤ ਸਮਝ ਰਿਹਾ ਹਾਂ ?

ਸੰਤੋਸ਼ : ਊਸ਼ਾ ਦੀ ਗੱਲ ਕਰ ਰਹੇ ਹੋ ?

ਅਸ਼ੋਕ : ਤੇ ਗੀਤਾ ? ਹਮੇਸ਼ਾ ਉਹ ਚਾਹੁੰਦੀ ਰਹੀ ਜੋ ਨਹੀਂ...ਜੋ ਹੈ ਉਹ

ਉਸਦੇ ਅੰਦਰ...ਪਰ ਲਭਦੀ ਹੈ ਬਾਹਰ...

ਡਾ. ਚੌਧਰੀ : ਤਾਂ ਕੀ ਮੇਰਾ ਵਿਸ਼ਵਾਸ ਗ਼ਲਤ ਹੈ ? ਤਾਂ ਫਿਰ ਅਸੀਂ ਕਿਉਂ ਇਸ ਤਰ੍ਹਾਂ...

ਅਸ਼ੋਕ : ਰਹਿਣ ਦਿਓ ! ਉਹ ਆ ਰਹੇ ਨੇ !
(ਅਸ਼ੋਕ ਬਿਨਾਂ ਉਡੀਕਿਆਂ ਖੱਬੇ ਪਾਸਿਓਂ ਨਿਕਲ ਜਾਂਦਾ ਹੈ। ਸੰਤੋਸ਼ ਵੀ ਪਿੱਛੇ ਪਿੱਛੇ ਚਲਾ ਜਾਂਦਾ ਹੈ। ਡਾ. ਚੌਧਰੀ ਥੱਕੇ ਕਦਮੀਂ ਉਨ੍ਹਾਂ ਦੇ ਪਿੱਛੇ ਪਿੱਛੇ ਜਾਂਦੇ ਹਨ। ਰੰਗਮੰਚ ਤੇ ਰੌਸ਼ਨੀ ਵਧੇਰੇ ਸਪੱਸ਼ਟ ਹੋ ਜਾਂਦੀ ਹੈ। ਰਾਜੀਵ ਤੇਜ਼ੀ ਨਾਲ ਕਮਰੇ ਵਿਚ ਆਉਂਦਾ ਹੈ)

ਰਾਜੀਵ : ਮਿਰੇਕਲ ਨਹੀਂ ?
(ਰਾਜੀਵ ਦਾ ਪ੍ਰਸ਼ਨ ਠੀਕ ਤਰ੍ਹਾਂ ਸਮਝ ਨਾ ਸਕਣ ਕਾਰਨ, ਗੀਤਾ ਸੁਆਲੀਆ ਨਜ਼ਰਾਂ ਨਾਲ ਮੂੰਹ ਉਤਾਂਹ ਚੁੱਕੀ ਰਖਦੀ ਹੈ)

ਗੀਤਾ : (ਜ਼ਰਾ ਕੁ ਮੁਸਕਰਾ ਕੇ) ਨਹੀਂ...

ਰਾਜੀਵ : ਮੁਸਕਰਾਈ ਏਂ ?

ਗੀਤਾ : ਮਿਰੇਕਲ...ਆਦਮੀ ਜੋ ਚਾਹੁੰਦਾ ਹੈ, ਉਹ ਪ੍ਰਾਪਤ ਨਹੀਂ ਕਰ ਸਕਦਾ...ਜੋ ਪ੍ਰਾਪਤ ਕਰਦਾ ਹੈ, ਉਸ ਨੂੰ ਚਾਹੁੰਦਾ ਨਹੀਂ ਹੁੰਦਾ।

ਰਾਜੀਵ : (ਗੀਤਾ ਦੇ ਕੋਲ ਜਾ ਕੇ ਬੈਠਦਾ ਹੈ, ਉਸਦੇ ਚਿਹਰੇ ਨੂੰ ਵੇਖ ਕੇ) ਵਿਸ਼ਵਾਸ ਕਰੇਂਗੀ ?

ਗੀਤਾ : ਕੀ ?

ਰਾਜੀਵ : ਤੇਰੀਆਂ ਅੱਖਾਂ...ਤੇਰੀਆਂ ਅੱਖਾਂ ਨੀਲੀਆਂ ਹੁੰਦੀਆਂ ਜਾ ਰਹੀਆਂ ਨੇ।

ਗੀਤਾ : ਮੈਨੂੰ ਨਹੀਂ ਦਿਸਦੀਆਂ।

ਰਾਜੀਵ : ਨਹੀਂ।

ਗੀਤਾ : ਮੇਰੇ ਮਨ ਦੀਆਂ ਭਾਵਨਾਵਾਂ ਉਤੇ ਮੇਰੀਆਂ ਅੱਖਾਂ ਦਾ ਰੰਗ ਨਿਰਭਰ ਕਰਦਾ ਹੈ।

ਰਾਜੀਵ : (ਗੀਤਾ ਦੀਆਂ ਅੱਖਾਂ ਵੱਲ ਹੋਰ ਵੀ ਨੀਝ ਨਾਲ ਵੇਖਦਾ ਹੋਇਆ) ਹੁਣ ਉਹ ਗੂੜ੍ਹੀਆਂ ਨੀਲੀਆਂ ਹੁੰਦੀਆਂ ਜਾ ਰਹੀਆਂ...

ਗੀਤਾ : ਸੱਚ ਕਹਿੰਦੇ ਹੋ...ਗਹਿਰੀ ਨੀਲ...?

ਰਾਜੀਵ : ਗਹਿਰੀ ਨੀਲ...ਅਥਾਹ ਸਾਗਰ ਦੀ ਤਰ੍ਹਾਂ ਨੀਲਾ...

ਗੀਤਾ : (ਸੋਚਦਿਆਂ ਸੋਚਦਿਆਂ) ਆਨੰਦ ਵਿਚ ਮੇਰੀਆਂ ਅੱਖਾਂ ਦਾ ਰੰਗ ਗੂੜ੍ਹਾ ਨੀਲਾ ਹੋ ਜਾਂਦਾ ਹੈ...ਉਨ੍ਹਾਂ ਨੇ ਵੀ ਇਹੋ ਗੱਲ ਆਖੀ ਸੀ (ਥੋੜੀ ਦੁੱਖੀ)...ਅਸ਼ੋਕ !

ਰਾਜੀਵ : ਅਸ਼ੋਕ !

ਗੀਤਾ : (ਆਖਦਿਆਂ ਆਖਦਿਆਂ ਉਠ ਖੜ੍ਹੋਂਦੀ ਹੈ) ਕੱਲ੍ਹ ਰਾਤ ਅਸੀਂ ਦੋਵੇਂ ਪਹਿਲੀ ਵਾਰ ਇਕੱਠੇ ਰਹੇ। ਨਿਰਜਨ ਫਾਰੈਸਟ ਬੰਗਲਾ...। ਉਧਰ ਵਾਲੀ ਕੋਠੜੀ ਵਿਚ ਉਹ...ਇੱਧਰ ਵਾਲੀ ਵਿਚ ਮੈਂ... ਸੌਂ ਨਾ ਸਕੀ ! ਰਾਤ ਕਾਫ਼ੀ ਹੋ ਗਈ ਸੀ...ਅਚਾਨਕ ਉਠ ਕੇ ਉਨ੍ਹਾਂ ਦਾ ਬੂਹਾ ਖੜਕਾਇਆ...ਉਹ ਵੀ ਸੁੱਤੇ ਨਹੀਂ ਸਨ।

ਰਾਜੀਵ : (ਉਠ ਕੇ) ਗੀਤਾ...

ਗੀਤਾ : ਬੂਹਾ ਖੋਲ੍ਹ ਕੇ ਉਹ ਬਾਹਰ ਆ ਗਏ। ਲਾਨ ਵਿਚ ਘਾਹ ਉਤੇ ਕਾਫ਼ੀ ਦੇਰ ਅਸੀਂ ਲੋਕ ਬੈਠੇ ਰਹੇ...ਚੁਪਚਾਪ। ਚਾਰੇ ਪਾਸੇ ਸੁਨਸਾਨ...ਫਿਰ ਵੀ ਉਹ ਚੁਪ ਸਨ। ਕਾਫ਼ੀ ਵਕਤ ਗੁਜ਼ਰ ਗਿਆ। ਹੋਰ ਸਹਿ ਨਾ ਸਕੀ। ਮਨ ਦਾ ਉਹੀ ਪੁਰਾਣਾ ਪ੍ਰਸ਼ਨ ਉਨ੍ਹਾਂ ਨੂੰ ਪੁੱਛ ਬੈਠੀ...ਤੁਸੀਂ ਪਾਪ ਵਿਚ ਵਿਸ਼ਵਾਸ ਕਰਦੇ ਹੋ, ਅਸ਼ੋਕ ?...ਸੁਣਦੇ ਹੋ...

ਰਾਜੀਵ : (ਬੈਠਦਿਆਂ) ਹੂੰ !

ਗੀਤਾ : (ਰਾਜੀਵ ਕੋਲ ਜਾ ਕੇ ਬੈਠਦੀ ਹੈ) ਜਾਣਦੇ ਹੋ ਅਸ਼ੋਕ ਨੇ ਕੀ ਕਿਹਾ ?

ਰਾਜੀਵ : ਕੀ ?

ਗੀਤਾ : ਹਾਂ।

ਰਾਜੀਵ : ਝੂਠ...ਝੂਠ ਬੋਲਦੀ ਹੈ...

ਗੀਤਾ : (ਵਿਆਕੁਲ ਹੋ ਕੇ) ਵਿਸ਼ਵਾਸ ਕਰੋ। ਅਸ਼ੋਕ ਨੇ ਹਾਂ ਕਿਹਾ। ਕਲ੍ਹ ਪਹਿਲੀ ਵਾਰੀ ਮੈਂ ਤੁਹਾਡੀ ਗੱਲ ਕੀਤੀ। ਮੈਂ ਉਨ੍ਹਾਂ ਤੋਂ ਕੁਝ ਲੁਕਾਇਆ ਨਹੀਂ (ਅਚਾਨਕ-ਉਚਾਟ ਜਿਹੀ ਆਵਾਜ਼ ਵਿਚ) ਪਰ...ਪਰ...ਅਸ਼ੋਕ ਨਿਰਜੀਵ ਹੈ...ਅਸ਼ੋਕ ਪੁਰਾਤਨ ਵਿਚਾਰਾਂ ਵਾਲਾ...ਅਸ਼ੋਕ ਖ਼ੁਦ ਦਾ ਅਪਮਾਨ ਸੀ। ਜ਼ਰਾ ਵੀ ਹਲਚਲ ਨਾ ਵੇਖੀ ਮੈਂ। (ਛਲਕਦੀਆਂ ਅੱਖਾਂ ਨਾਲ) ਦੱਸੋ ਖਾਂ...ਇਸ ਪਿਛੋਂ

ਉਸ ਲਾਨ ਵਿਚ ਮੈਂ ਪਲ ਭਰ ਵੀ ਬਹਿ ਸਕਦੀ ਸੀ ? ਅਸ਼ੋਕ ਦੇ ਮਨ ਵਿਚ ਜਿਸ ਗੁਲਮੁਹਰ ਦਾ ਰੰਗ ਮੈਂ ਵੇਖਿਆ ਸੀ, ਉਹ ਫਿੱਕਾ ਪੈ ਗਿਆ ?

ਰਾਜੀਵ : ਗੀਤਾ...

ਗੀਤਾ : ਲਾਨ ਤੋਂ ਆ ਗਈ ਸੌਣ ਵਾਲੇ ਕਮਰੇ ਵਿਚ ! ਅਸ਼ੋਕ ਉਥੇ ਹੀ ਬੈਠਾ ਰਿਹਾ। ਪਤਾ ਨਹੀਂ ਕਦੋਂ ਮੁੜਿਆ। ਬਿਸਤਰੇ ਵਿਚ ਲੇਟ ਕੇ ਮੈਂ ਸੌਂ ਨਾ ਸਕੀ...। ਤੁਹਾਡੇ ਅੰਦਰ ਇਕ ਵਾਰੀ ਫਿਰ ਗੁਲਮੁਹਰ ਲੱਭਣ ਲੱਗੀ। ਕਲ ਰਾਤ ਭਰ...। ਅੱਜ ਰਸਤੇ ਵਿਚ ਅਚਾਨਕ ਹੀ ਸਾਹਮਣੇ ਫੁੱਲਾਂ ਲੱਦਿਆ ਪੂਰਾ ਗੁਲਮੁਹਰ... ਉਸਦੇ ਹੇਠਾਂ ਤੁਸੀਂ। ਗੱਡੀ ਦੀ ਰਫ਼ਤਾਰ ਵਧਾ ਦਿੱਤੀ। ਦਰਖਤ ਅੱਗੇ ਅੱਗੇ ਹਟਦਾ ਗਿਆ—ਮੈਂ ਐਕਸੀਲੇਟਰ ਹੋਰ ਦਬਾਇਆ...ਤੀਹ...ਚਾਲੀ...ਪੰਜਾਹ...

ਰਾਜੀਵ : (ਉਠ ਕੇ ਗੀਤਾ ਦੇ ਦੋਵੇਂ ਹੱਥ ਫੜ ਕੇ) ਗੀਤਾ, ਬਸ ਹੋਰ ਕੁਝ ਨਾ ਬੋਲ...

(ਨੀਝ ਨਾਲ ਉਸਦੀਆਂ ਦੋਹਾਂ ਅੱਖਾਂ ਵਿਚ ਵੇਖਦਿਆਂ) ਓ...

ਗੀਤਾ : ਕੀ ?

ਰਾਜੀਵ : ਤੇਰੀਆਂ ਅੱਖਾਂ ਦਾ ਨੀਲਾ ਰੰਗ ਹੋਰ ਵੀ ਗਹਿਰਾ ਹੁੰਦਾ ਜਾ ਰਿਹਾ ਹੈ।

ਗੀਤਾ : ਸੱਚ-ਮੁੱਚ...ਸੱਚ...ਕਾਸ਼ ! ਮੈਂ ਆਪ ਵੇਖ ਸਕਦੀ !

ਰਾਜੀਵ : ਆਪਣੀਆਂ ਅੱਖਾਂ ਦੇ ਸ਼ੀਸ਼ੇ ਵਿਚ ਤੂੰ ਆਪਣਾ ਚਿਹਰਾ ਨਹੀਂ ਵੇਖ ਸਕੇਂਗੀ।

ਗੀਤਾ : ਨਹੀਂ ! (ਖੁਸ਼ੀ ਵਿਚ ਰਾਜੀਵ ਦੀਆਂ ਅੱਖਾਂ ਵੱਲ ਵੇਖ ਕੇ) ਪਰ ਤੁਹਾਡੀਆਂ ਅੱਖਾਂ ਵਿਚ ਮੇਰੀਆਂ ਅੱਖਾਂ ਦਾ ਓਹੀ ਨੀਲਾ ਰੰਗ... ਰਾਜੀਵ...ਮੇਰੀਆਂ ਅੱਖਾਂ ਦੇ ਪ੍ਰਤੀਬਿੰਬ ਨਾਲ ਤੁਹਾਡੀਆਂ ਅੱਖਾਂ ਨੀਲੀਆਂ ਹੁੰਦੀਆਂ ਜਾ ਰਹੀਆਂ ਹਨ।

ਰਾਜੀਵ : ਸੱਚ....? ਮੈਂ ਤੈਨੂੰ ਕਿਹਾ ਸੀ ਨਾ ਮੈਂ ਤੈਨੂੰ ਸਮਝਦਾ ਹਾਂ... "ਤੂੰ ਵੀ ਸਮਝ ਸਕੇਂਗੀ। ਜ਼ਿੰਦਗੀ ਵਿਚ ਸਭ ਕੁਝ ਹੁੰਦਾ ਹੈ। ਪਰ ਜ਼ਰਾ ਕੁ ਹਲਚਲ ਨਾਲ ਸਭ ਗਾਇਬ ਹੋ ਜਾਂਦਾ ਹੈ...ਠੀਕ, ਗਲਤ ਬਣ ਜਾਂਦਾ ਹੈ...।" ਗੀਤਾ, ਅਤੀਤ ਦੀਆਂ ਯਾਦਾਂ ਨੇ

ਮੇਰੇ ਮਨ ਨੂੰ ਹਮੇਸ਼ਾ ਪਰੇਸ਼ਾਨ ਕੀਤਾ ਹੈ। ਸਦਾ ਸੋਚਿਆ ਹੈ ਕਿ ਤੂੰ ਪਰਤ ਆਵੇਂਗੀ...ਅਸੀਂ ਇਕ ਦੂਜੇ ਨੂੰ ਸਮਝ ਸਕਾਂਗੇ... (ਗੀਤਾ ਹਾਂ ਵਿਚ ਸਿਰ ਹਿਲਾਉਂਦੀ ਹੈ) ਹਾਂ, ਗੀਤਾ ਮੈਂ ਜਾਣਦਾ ਸੀ...ਤੂੰ ਆਵੇਂਗੀ...ਇਥੇ ਹੀ ਸ਼ਾਂਤੀ ਮਿਲੇਗੀ।

(ਰਾਜੀਵ ਗੀਤਾ ਨੂੰ ਬਿਠਾ ਕੇ ਨਿਕਲ ਜਾਂਦਾ ਹੈ)

ਗੀਤਾ : ਪਰ ਤੁਸੀਂ...

ਰਾਜੀਵ : ਆਉਂਦਾ ਹਾਂ। ਆਪਰੇਸ਼ਨ ਮਗਰੋਂ ਅਸ਼ੋਕ ਨੂੰ...

ਗੀਤਾ : (ਸਿਰ ਹਿਲਾ ਕੇ) ਹਾਂ...ਹਾਂ...

(ਰਾਜੀਵ ਚਲਾ ਜਾਂਦਾ ਹੈ। ਗੀਤਾ ਬੈਠੀ ਰਹਿੰਦੀ ਹੈ। ਊਸ਼ਾ ਆ ਕੇ ਗੀਤਾ ਕੋਲ ਖੜੀ ਰਹਿੰਦੀ ਹੈ)

ਊਸ਼ਾ : ਗੀਤਾ...

ਗੀਤਾ : ਕੀ ਹੋਇਆ...? (ਗੀਤਾ, ਊਸ਼ਾ ਵਲ ਵੇਖਦੀ ਹੈ! ਊਸ਼ਾ, ਕੁਝ ਬੋਲ ਨਹੀਂ ਰਹੀ ਹੈ। ਉਸਦੇ ਚਿਹਰੇ ਤੇ ਦੁੱਖ ਦੀ ਝਲਕ ਹੈ) ਇਤਨੇ ਸਾਲਾਂ ਪਿਛੋਂ ਮੈਂ ਵਾਪਸ ਆ ਗਈ ਹਾਂ, ਮੈਨੂੰ ਵੇਖ ਕੇ ਤੁਸੀਂ ਖੁਸ਼ ਨਹੀਂ...?

ਊਸ਼ਾ : ਨਹੀਂ!

ਗੀਤਾ : ਨਹੀਂ?

ਊਸ਼ਾ : ਇਥੋਂ ਉਸ ਦਿਨ ਜਾ ਕੇ ਤੂੰ ਠੀਕ ਹੀ ਕੀਤਾ...

ਗੀਤਾ : (ਹੈਰਾਨੀ ਨਾਲ) ਪਰ ਤੁਸੀਂ ਤਾਂ...ਤੁਸੀਂ ਤਾਂ ਉਸ ਦਿਨ...

ਊਸ਼ਾ : ਉਸ ਦਿਨ ਮੈਂ ਗ਼ਲਤੀ ਕੀਤੀ ਸੀ।

ਗੀਤਾ : ਪਰ ਤੁਸੀਂ ਇਹ ਕਿਵੇਂ ਜਾਣ ਲਿਆ ਕਿ ਮੈਂ ਗ਼ਲਤੀ ਨਹੀਂ ਕੀਤੀ...

ਊਸ਼ਾ : ਕਿਉਂ ਜਾਣ ਪਿਛੋਂ ਤੂੰ ਚਿੱਠੀ ਲਿਖੀ ਸੀ...

ਗੀਤਾ : ਪਰ ਅਸ਼ੋਕ ਨਾਲ ਮੁਲਾਕਾਤ ਹੋਣ ਪਿਛੋਂ ਤਾਂ ਮੈਂ ਤੁਹਾਨੂੰ ਕੁਝ ਨਹੀਂ ਲਿਖਿਆ।

ਊਸ਼ਾ : ਹੋਰ ਕੀ ਲਿਖਣਾ ਸੀ...

ਗੀਤਾ : ਕਿਉਂ, ਅਸ਼ੋਕ ਦੀ ਗੱਲ! ਸ਼ਾਇਦ ਤੁਸੀਂ ਨਹੀਂ ਜਾਣਦੇ, ਯਾਰ-ਦੋਸਤਾਂ ਵਿਚ ਅਸ਼ੋਕ ਕਾਫ਼ੀ ਬਦਨਾਮ ਸੀ। ਸਭ ਉਸਨੂੰ ਨਫ਼ਰਤ ਕਰਦੇ ਸਨ। ਇਸੇ ਨਫ਼ਰਤ ਵਿਚ ਮੇਰੀ ਮੁਲਾਕਾਤ

ਹੋਈ। ਪਹਿਲੀ ਹੀ ਮੁਲਾਕਾਤ ਵਿਚ ਮੈਂ ਅਸ਼ੋਕ ਨੂੰ ਪੁੱਛਿਆ... ਅਸ਼ੋਕ ਤੂੰ ਕਲੰਕਿਤ...ਮੈਂ ਤੇਰੇ ਤੇ ਵਿਸ਼ਵਾਸ ਕਰ ਸਕਾਂਗੀ ?

ਊਸ਼ਾ : (ਦੁਖੀ ਸੁਰ ਵਿਚ) ਛੱਡੋ...

ਗੀਤਾ : ਜਾਣਦੀ ਹੈ, ਅਸ਼ੋਕ ਨੇ ਕੀ ਉੱਤਰ ਦਿੱਤਾ ?

ਊਸ਼ਾ : ਨਾ...ਕੀ ?

ਗੀਤਾ : ਕਿਹਾ... ਤੂੰ ਦੂਸਰਿਆਂ ਦੀਆਂ ਗੱਲਾਂ ਤੇ ਵਿਸ਼ਵਾਸ ਕਿਉਂ ਕਰਦੀ ਹੈਂ ?

ਊਸ਼ਾ : ਹੱਛਾ !

ਗੀਤਾ : ਜ਼ਿੰਦਗੀ ਵਿਚ ਮੈਨੂੰ ਕਦੇ ਨਜ਼ਰ-ਅੰਦਾਜ਼ ਨਹੀਂ ਕੀਤਾ। ਅਸੀਂ ਇਕੱਠੇ ਕਈ ਥਾਵਾਂ ਤੇ ਘੁੰਮੇ। ਬੇਅੰਤ ਗੱਲਾਂ ਤੇ ਗੱਪਾਂ ਮਾਰੀਆਂ। ਹੁਣ ਦੇ ਟੂਰ ਤੋਂ ਵਾਪਸ ਆਉਣ ਤੇ ਸਾਡਾ ਵਿਆਹ ਹੋ ਜਾਂਦਾ। ਮੈਂ ਤੁਹਾਨੂੰ ਸੱਦਾ ਪੱਤਰ ਭੇਜਦੀ...। ਕੀ ਸੋਚ ਰਹੀ ਹੈਂ... ਮੇਰੀ ਗੱਲ ?

ਊਸ਼ਾ : ਤੇਰੀ ਗੱਲ...ਮੇਰੀ ਗੱਲ...!

ਗੀਤਾ : ਕਿਉਂ ?

ਊਸ਼ਾ : ਤੇਰੇ ਵਿਚ ਮੈਂ ਆਪਣੇ ਆਪ ਨੂੰ ਵੇਖ ਰਹੀ ਹਾਂ।

ਗੀਤਾ : ਮੇਰੇ ਵਿਚ ਆਪਣੇ ਆਪ ਨੂੰ ?

ਊਸ਼ਾ : ਹਾਂ, ਮੈਂ ਵੀ ਤੇਰੀ ਤਰ੍ਹਾਂ ਅਜਿਹੀ ਹੀ ਸਾਂ...(ਡੂੰਘਾ ਸਾਹ ਛੱਡ ਕੇ) ਅਤੇ ਹੁਣ...ਆਪਣੇ ਦੁੱਖ ਵਿਚ ਦੱਬ ਗਈ ਹਾਂ। ਫਿਰ ਵੀ ਇਸ ਦੁੱਖ ਵਿਚ ਤੂੰ ਹੀ ਮੇਰੀ ਇਕੋ ਇਕ ਆਸ...ਤੇਰੇ ਵਿਚ ਮੈਂ ਆਪਣੇ ਆਪ ਨੂੰ ਵੇਖ ਸਕਦੀ ਹਾਂ...ਤੇਰਾ ਪਾਪ...ਤੇਰਾ ਪਛਤਾਵਾ...!

ਗੀਤਾ : (ਥਿੜਕੀ ਹੋਈ ਹਾਲਤ ਵਿਚ) ਮੇਰਾ ਪਾਪ...ਮੇਰਾ ਪਛਤਾਵਾ...

ਊਸ਼ਾ : ਤੇਰੀ ਉਮਰ ਹੈ...ਸਮਾਂ ਤੈਨੂੰ ਥੱਕਾ ਨਹੀਂ ਸਕਿਆ...ਆਪਣੇ ਪਾਪ ਦੇ ਪਛਤਾਵੇ ਵਿਚ ਜੋ ਅਨੰਦ ਹੈ, ਤੂੰ ਨਹੀਂ ਜਾਣਦੀ... ਵਿਸ਼ਵਾਸ ਕਰ, ਵਕਤ ਗੁਜ਼ਰਨ ਤੇ ਮਨ ਨੂੰ ਲੱਗੇਗਾ ਜਿਵੇਂ ਜੋ ਵੀ ਕੀਤਾ, ਸਭ ਗਲਤ...ਸਭ ਪਾਪ...ਅਤੀਤ ਨੂੰ ਜਿੰਨਾ ਵੀ ਭੁਲਾਣ ਦੀ ਕੋਸ਼ਿਸ਼ ਕਰੇਂਗੀ, ਨਹੀਂ ਭੁਲਾ ਸਕੇਂਗੀ...

ਗੀਤਾ : ਤੂੰ ਮੇਰੀ ਗੱਲ ਨਹੀਂ ਆਖ ਰਹੀ...ਆਪਣੀ ਆਖ ਰਹੀ ਏਂ...

ਆਪਣੀ ਹਉਮੈ ਦੀ ਗੱਲ...

ਊਸ਼ਾ : ਤੇਰੀ ਗੱਲ...ਸਭ ਦੀ ਗੱਲ...(ਰੋਣੀ ਆਵਾਜ਼ ਵਿਚ) ਚੱਲ ਅਸੀਂ ਇਥੋਂ ਚਲੀਏ...

ਗੀਤਾ : ਚਲੋ ਚਲੀਏ ?

ਊਸ਼ਾ : ਇਥੇ ਸਾਨੂੰ ਕਿਸੇ ਨੂੰ ਸ਼ਾਂਤੀ ਨਹੀਂ ਮਿਲ ਸਕਦੀ !

ਗੀਤਾ : (ਮਖੌਲ ਉਡਾਉਣ ਦੇ ਲਹਿਜੇ ਵਿਚ) ਅਤੇ ਅਸ਼ੋਕ ?

ਊਸ਼ਾ . ਅਸ਼ੋਕ ਠੀਕ ਹੋ ਜਾਏਗਾ । ਤੁਹਾਡਾ ਦੋਹਾਂ ਦਾ ਵਿਆਹ ਹੋਵੇਗਾ...ਸੁੰਦਰ ਘਰ ਵਸਾਉਗੇ...ਖੁਸ਼ੀ ਖੁਸ਼ੀ ਰਹੋਗੇ...ਮੈਂ ਤੁਹਾਡੇ ਨੇੜੇ ਨੇੜੇ ਰਹਾਂਗੀ...ਤੁਹਾਡੀ...

ਗੀਤਾ : ਅਤੇ ਰਾਜੀਵ ?

ਊਸ਼ਾ : (ਚੀਕ ਕੇ) ਨਹੀਂ...

ਗੀਤਾ : ਰਾਜੀਵ ਜੇਕਰ ਗੁਲਮੁਹਰ ਦਾ ਗੁੱਛਾ ਲੈ ਕੇ ਉਥੇ ਪਹੁੰਚ ਜਾਵੇ...

ਊਸ਼ਾ : ਨਹੀਂ...ਸਭ ਝੂਠ...ਡਾ. ਚੌਧਰੀ...ਰਾਜੀਵ....ਸਾਡੇ ਲਈ ਇਹ ਸਭ ਇਕ ਸੁਪਨੇ ਹਨ...

ਗੀਤਾ : (ਨਜ਼ਰ-ਅੰਦਾਜ਼ ਕਰ ਕੇ ਠਹਾਕਾ ਮਾਰਦਿਆਂ) ਝੂਠ ? ਤੁਸੀਂ ਝੂਠ ਕਹਿੰਦੇ ਹੋ, ਮਾਂ !

(ਪਰੇਸ਼ਾਨ ਜਿਹੀ ਹਾਲਤ ਵਿਚ ਨਰਸ ਆਉਂਦੀ ਹੈ)

ਨਰਸ : ਗੀਤਾ...ਗੀਤਾ...

ਊਸ਼ਾ : ਕੀ ਹੋਇਆ ?

ਨਰਸ : (ਗੀਤਾ ਨੂੰ) ਰੋਗੀ ਦੇ ਕੋਲ ਛੇਤੀ ਚਲੋ...ਰਾਜੀਵ ਤੁਹਾਨੂੰ...

ਊਸ਼ਾ : ਨਾ ਜਾਓ...

ਗੀਤਾ : ਮਾਂ...

ਊਸ਼ਾ : ਨਹੀਂ...ਨਹੀਂ...

ਗੀਤਾ : ਤੁਸੀਂ ਆਪਣੀ ਗੱਲ ਸੋਚ ਕੇ ਅੰਨ੍ਹੇ ਹੋ ਗਏ ਹੋ ।

ਊਸ਼ਾ : (ਅਸਪੱਸ਼ਟ ਆਵਾਜ਼ ਵਿਚ) ਆਪਣੀ ਗੱਲ...ਸਭ ਦੀ ਗੱਲ...

ਗੀਤਾ : ਰਹਿਣ ਦਿਓ । ਮੈਂ ਆਪਣੀ ਗੱਲ ਚੰਗੀ ਤਰ੍ਹਾਂ ਜਾਣਦੀ ਹਾਂ । ਰਾਜੀਵ ਤੇ ਮੈਨੂੰ ਵਿਸ਼ਵਾਸ ਹੈ । ਜ਼ਰੂਰਤ ਨਾ ਹੁੰਦੀ ਤਾਂ ਉਹ ਮੈਨੂੰ ਕਦੇ ਨਾ ਬੁਲਾਉਂਦਾ । (ਗੀਤਾ ਚਲੀ ਜਾਂਦੀ ਹੈ । ਊਸ਼ਾ ਪੀੜਾ ਨਾਲ ਛਟਪਟਾਂਦੀ ਜਿਹੀ ਬੈਠੀ ਰਹਿੰਦੀ ਹੈ)

ਊਸ਼ਾ : ੳ...

ਨਰਸ : (ਊਸ਼ਾ ਦੇ ਨੇੜੇ ਆ ਕੇ) ਤੁਹਾਨੂੰ ਕੀ ਹੋ ਗਿਆ ਹੈ ਊਸ਼ਾ ਦੇਵੀ...

ਊਸ਼ਾ : (ਨੀਂਦਰ ਵਿਚੋਂ ਜਾਗਣ ਦੀ ਤਰ੍ਹਾਂ) ਇਸ ਕਲਿਨਿਕ ਵਿਚ ਮੈਂ ਅਤੇ ਤੂੰ ਪੰਜ ਸਾਲ ਇਕੱਠੇ ਰਹੇ...

ਨਰਸ : ਕੀ ਹੋਇਆ ?

ਊਸ਼ਾ : ਪ੍ਰਵੀਰ ਨੂੰ ਆਪਣੇ ਅੰਦਰ ਫੜੀ ਰਖਣ ਲਈ ਤੇਰੇ ਅਤੇ ਮੇਰੇ ਵਿਚ ਜੋ ਦੌੜ ਚਲ ਰਹੀ ਏ, ਉਸ ਵਿਚ ਮੈਂ ਹਾਰੀ ਜਾਂ ਤੂੰ ।
(ਊਸ਼ਾ ਉਠ ਜਾਂਦੀ ਹੈ)

ਨਰਸ : (ਦ੍ਰਿੜ ਅਡੋਲ ਆਵਾਜ਼ ਵਿਚ) ਮੈਂ ਇਸ ਕਲਿਨਿਕ ਦੀ ਨਰਸ... ਡਾ. ਚੌਧਰੀ ਡਾਕਟਰ ...

ਊਸ਼ਾ : ਅਤੇ ਮੈਂ ? (ਬੇ ਸਹਾਰਾ ਜਿਹੀ ਆਵਾਜ਼ ਵਿਚ) ਮੈਂ ਕੁਝ ਵੀ ਨਹੀਂ ?
(ਨਰਸ, ਊਸ਼ਾ ਦੀ ਗੱਲ ਵਲੋਂ ਧਿਆਨ ਦਿਤੇ ਬਿਨਾਂ, ਖੱਬੇ ਪਾਸੇ ਅਰਥਾਤ ਡਾ. ਚੌਧਰੀ ਕੋਲ ਜਾਣ ਲਈ ਅੱਗੇ ਵਧਦੀ ਹੈ । ਊਸ਼ਾ, ਨਰਸ ਦੇ ਦਿਲ ਦੀ ਗੱਲ ਸਮਝ ਕੇ) ਪ੍ਰਵੀਰ ਕੋਲ ?

ਨਰਸ : ਹਾਂ ।

ਊਸ਼ਾ : (ਡਾ. ਚੌਧਰੀ ਵਲ ਵਧਦੇ ਵਧਦੇ) ਨਹੀਂ...ਮੈਂ...

ਨਰਸ : ਪਰ...

ਊਸ਼ਾ : (ਅਚਾਨਕ ਅਸੁਭਾਵਿਕ ਆਵਾਜ਼ ਵਿਚ) ੳ...ਮੈਂ ਉਨ੍ਹਾਂ ਨੂੰ ਦਵਾਈ ਨਹੀਂ ਦੇ ਸਕਾਂਗੀ...ਮੈਂ ਉਨ੍ਹਾਂ ਨੂੰ ਬਿਸਤਰੇ ਤੋਂ ਉਠਾ ਕੇ ਬਿਠਾ ਨਹੀਂ ਸਕਾਂਗੀ ?

ਨਰਸ : ਨਹੀਂ ਜੋ...

ਊਸ਼ਾ : ਮੈਂ ਕਰ ਸਕਾਂਗੀ ਨਰਸ...
(ਉਸ ਕਮਰੇ ਵਿਚੋਂ ਚਲੇ ਜਾਣ ਲਈ ਊਸ਼ਾ ਖੱਬੇ ਹੱਥ ਭਾਵ ਡਾ. ਚੌਧਰੀ ਜਿੱਥੇ ਹਨ, ਉਸ ਪਾਸੇ ਵਧਦੀ ਹੈ । ਪਰ ਕੁਝ ਕਦਮ ਅੱਗੇ ਵਧ ਕੇ ਮਨ ਬਦਲ ਜਾਣ ਕਾਰਣ ਰੁਕ ਜਾਂਦੀ ਹੈ ਅਤੇ ਇਕ ਦਮ ਸੱਜੇ ਪਾਸਿਉਂ ਕਮਰੇ ਵਿਚ ਚਲੀ ਜਾਂਦੀ ਹੈ । ਨਰਸ ਨੂੰ ਕੁਝ ਸਮਝ ਨਹੀਂ ਆਉਂਦਾ ਅਤੇ ਉਹ ਖੜੀ ਰਹਿੰਦੀ ਹੈ ਉਦੋਂ ਹੀ ਸੱਜੇ ਪਾਸਿਓਂ ਰਾਜੀਵ ਦਾਖਲ ਹੁੰਦਾ ਹੈ ।)

ਨਰਸ : ਰੋਗੀ ਦਾ ਕੀ ਹਾਲ ਹੈ ?

ਰਾਜੀਵ : ਠੀਕ ਹੈ। ਹੋਸ਼ ਆ ਗਿਆ ਹੈ।

ਨਰਸ : ਤੁਸੀਂ ਆ ਗਏ ਜੇ...

ਰਾਜੀਵ : ਗੀਤਾ ਕੋਲ ਹੈ।

ਨਰਸ : ਗੀਤਾ...

ਰਾਜੀਵ : ਗੀਤਾ ਨੂੰ ਮੈਂ ਇਕਲਿਆਂ ਛੱਡ ਆਇਆ ਹਾਂ, ਉਹ ਅਸ਼ੋਕ ਨਾਲ ਕੁਝ ਗੱਲਬਾਤ ਕਰੇਗੀ।
(ਡਾ. ਚੌਧਰੀ ਖੱਬੇ ਪਾਸਿਓਂ ਆਉਂਦੇ ਹਨ। ਚਿਹਰੇ ਉਤੇ ਗੰਭੀਰ ਉਦੇਸ਼ ਦੀਆਂ ਰੇਖਾਵਾਂ ਸਪੱਸ਼ਟ ਹਨ)

ਡਾ. ਚੌਧਰੀ : ਰਾਜੀਵ...

ਰਾਜੀਵ : ਪਿਤਾ ਜੀ...

ਡਾ. ਚੌਧਰੀ : ਤੂੰ ਬਹੁਤ ਖੁਸ਼ ਹੈ ? (ਰਾਜੀਵ ਚੁਪਚਾਪ ਡਾ. ਚੌਧਰੀ ਵੱਲ ਮੂੰਹ ਚੁੱਕ ਕੇ ਵੇਖਦਾ ਹੈ) ਮੈਂ ਵੀ ਤੇਰੀ ਤਰ੍ਹਾਂ ਬਹੁਤ ਖੁਸ਼ ਹੁੰਦਾ... ਪਰ...

ਨਰਸ : ਸਰ...

ਡਾ. ਚੌਧਰੀ : ਤੁਸੀਂ ਅੰਦਰ ਜਾਉ ? (ਨਰਸ ਜਾਂਦੀ ਹੈ) ਤੂੰ ਬਹੁਤ ਖੁਸ਼ ਹੈਂ ਰਾਜੀਵ ?

ਰਾਜੀਵ : ਹਾਂ !

ਡਾ. ਚੌਧਰੀ : ਕਲਿਨਿਕ ਦੀ ਜ਼ਿੰਮੇਵਾਰੀ ਲੈਣ ਤੋਂ ਹੁਣ ਤਕ ਇਤਨਾ ਖੁਸ਼ ਤਾਂ ਮੈਂ ਤੈਨੂੰ ਕਦੇ ਨਹੀਂ ਵੇਖਿਆ (ਕੁਝ ਪਲ ਰੁਕ ਕੇ) ਗੀਤਾ ਮੁੜ ਆਈ ਹੈ, ਇਸ ਲਈ ਤੂੰ...

ਰਾਜੀਵ : ਸਿਰਫ਼ ਮੁੜ ਆਈ ਹੈ, ਇਸ ਲਈ ਨਹੀਂ, ਉਹ ਸਮਝ ਸਕੀ ਹੈ ਇਸ ਲਈ !

ਡਾ. ਚੌਧਰੀ : ਬਹੁਤ ਖੁਸ਼...

ਰਾਜੀਵ : ਹਾਂ !

ਡਾ. ਚੌਧਰੀ : ਸੁਣਿਆ ਹੈ ਅਸ਼ੋਕ ਨਾਲ ਵਿਆਹ ਲਈ ਗੀਤਾ ਨੇ ਵਚਨ ਦਿਤਾ ਹੈ।

ਰਾਜੀਵ : ਉਹ ਮਨ੍ਹਾ ਕਰ ਦੇਵੇਗੀ।

ਡਾ. ਚੌਧਰੀ : ਨਹੀਂ।

ਰਾਜੀਵ : ਪਰ ਉਹ ਸਮਝ ਸਕੀ ਹੈ...ਤੁਸੀਂ ਉਸ ਦਿਨ ਗੀਤਾ ਨੂੰ ਦੱਸਿਆ ਸੀ, ਸਮੇਂ ਦੇ ਸ਼ੀਸ਼ੇ ਵਿਚ ਉਹ ਆਪਣਾ ਚਿਹਰਾ ਨਾ ਵੇਖ ਕੇ ਹੋਰ ਕਿਸੇ ਦਾ ਚਿਹਰਾ ਵੇਖਣ ਦੀ ਕੋਸ਼ਿਸ਼ ਕਰ ਰਹੀ ਹੈ।

ਡਾ. ਚੌਧਰੀ : ਰਾਜੀਵ !

ਰਾਜੀਵ : ਅੱਜ ਤੁਸੀਂ ਉਸੇ ਸਮੇਂ ਦੇ ਸ਼ੀਸ਼ੇ ਵਿਚ ਹੋਰ ਦਾ ਚਿਹਰਾ ਵੇਖਣ ਦੀ ਕੋਸ਼ਿਸ਼ ਵਿਚ ਆਪਣਾ ਚਿਹਰਾ ਵੇਖ ਲੈਂਦੇ ਹੋ।

ਡਾ. ਚੌਧਰੀ : ਕੌਣ ਠੀਕ, ਕੌਣ ਗ਼ਲਤ...ਕਿਸੇ ਵਿਸ਼ੇਸ਼ ਸਮੇਂ ਤੇ ਕੋਈ ਨਹੀਂ ਕਹਿ ਸਕੇਗਾ...(ਡੂੰਘਾ ਸਾਹ ਛੱਡ ਕੇ) ਉਥੇ ਸਭ ਦਾ ਦੁੱਖ... ਉਥੇ ਅਸ਼ਾਂਤੀ...

ਰਾਜੀਵ : ਪਰ...

ਡਾ. ਚੌਧਰੀ : ਤੂੰ ਗੀਤਾ ਨੂੰ ਭੁੱਲ ਜਾਣ ਦੀ ਕੋਸ਼ਿਸ਼ ਕਰ...
(ਰਾਜੀਵ ਹੈਰਾਨੀ ਨਾਲ਼ ਡਾ. ਚੌਧਰੀ ਵਲ ਵੇਖਦਾ ਹੈ) ਜੀਵਨ ਵਿਚ ਦੁੱਖੀ ਹੋਵੇਂਗਾ। ਗੀਤਾ ਤੇ ਤੇਰਾ ਇਕੱਠੇ ਰਹਿਣਾ...

ਰਾਜੀਵ : ਪਰ ਉਸ ਦਿਨ ਤਾਂ ਤੁਸੀਂ ਨਹੀਂ ਚਾਹੁੰਦੇ ਸੀ ਕਿ ਗੀਤਾ ਇਥੋਂ ਵਾਪਸ ਜਾਂਦੀ।

ਡਾ. ਚੌਧਰੀ : ਉਹ ਦਿਨ ਅਤੇ ਅੱਜ...ਇਸ ਦੇ ਵਿਚ ਵੱਡਾ ਫ਼ਰਕ ਹੈ। ਤੇਰੇ ਅਤੇ ਗੀਤਾ ਦੇ ਵਿਚਕਾਰ ਤੂੰ ਅਸ਼ੋਕ ਨੂੰ ਨਹੀਂ ਵੇਖ ਸਕਦਾ...

ਰਾਜੀਵ : ਅਸ਼ੋਕ ਮੇਰੇ ਲਈ ਨਿਰਜੀਵ ਹੈ...ਗੀਤਾ ਲਈ ਅਚੱਲ।

ਡਾ. ਚੌਧਰੀ : ਤੂੰ ਵਰਤਮਾਨ ਨੂੰ ਨਹੀਂ ਵੇਖ ਸਕਦਾ। ਰਾਜੀਵ, ਤੂੰ ਅਤੀਤ ਨੂੰ ਵਰਤਮਾਨ ਸਮਝ ਰਿਹਾ ਹੈਂ।

ਰਾਜੀਵ : ਅਤੀਤ ਜੇਕਰ ਵਰਤਮਾਨ ਵਿਚ ਪਰਤ ਆਏ...ਹਰਜ਼ ਕੀ ਹੈ ?
(ਸੱਜੇ ਪਾਸਿਓਂ ਗੀਤਾ ਆਉਂਦੀ ਹੈ। ਮਨ ਵਿਚ ਅਨੰਦ ਅਤੇ ਖੁਸ਼ੀ)

ਗੀਤਾ : ਰਾਜੀਵ...ਰਾਜੀਵ...ਮੈਂ ਅਸ਼ੋਕ ਨੂੰ ਕਿਹਾ ਹੈ ਰਾਜੀਵ। ਤੁਸੀਂ ਤਾਂ ਸੋਚਦੇ ਸੀ ਕਿ ਮੈਂ ਆਖ ਨਹੀਂ ਸਕਾਂਗੀ ?

ਰਾਜੀਵ : ਮੈਂ ਜਾਣਦਾ ਸੀ ਕਿ ਤੂੰ ਕਹਿ ਦੇਵੇਂਗੀ।

ਡਾ. ਚੌਧਰੀ : ਕੀ ?

ਗੀਤਾ : ਦੱਸਾਂ ?

ਰਾਜੀਵ : ਮੈਨੂੰ ਕੋਈ ਇਤਰਾਜ਼ ਨਹੀਂ ।

ਗੀਤਾ : ਅਸ਼ੋਕ ਪੁਰਾਤਨ-ਪੰਥੀ ਹੈ...ਅਚੱਲ ਹੈ...ਮੈਂ ਉਨ੍ਹਾਂ ਨੂੰ ਕਿਹਾ 'ਤੁਸੀਂ ਠੀਕ ਹੋ ਜਾਓ ਅਸ਼ੋਕ, ਪਰ ਭਵਿੱਖ ਵਿਚ ਮੇਰੇ ਤੇ ਵਿਸ਼ਵਾਸ ਕਰਨ ਦੀ ਗ਼ਲਤੀ ਨਾ ਕਰਨਾ' ਵੈਸੇ...

ਡਾ. ਚੌਧਰੀ : (ਚੀਕ ਕੇ) ਗੀਤਾ...

ਗੀਤਾ : ਮੈਂ ਉਨ੍ਹਾਂ ਨੂੰ ਦੱਸ ਦਿਤਾ ਹੈ ਕਿ ਦੁਰਘਟਨਾ ਤੋਂ ਪਹਿਲਾਂ ਜਿਸ ਗੁਲਮੁਹਰ ਦੇ ਨੇੜੇ ਜਾਣ ਲਈ ਮੈਂ ਗੱਡੀ ਦਬਾਈ ਸੀ...ਉਸ ਦਰਖਤ ਦੇ ਕੋਲ ਮੈਂ ਪਹੁੰਚ ਗਈ ਹਾਂ ।

ਡਾ. ਚੌਧਰੀ : ਤੂੰ ਸਮਝਦੀ ਨਹੀਂ...(ਖਿਝਦੇ ਹੋਏ ਨਰਸ ਆਉਂਦੀ ਹੈ)

ਨਰਸ : ਸ੍ਰੀਮਾਨ ਜੀ...ਸ੍ਰੀਮਾਨ ਜੀ...

ਡਾ. ਚੌਧਰੀ : ਕੀ ਹੋਇਆ ?

ਨਰਸ : ਊਸ਼ਾ ਦੇਵੀ ਜਾ ਰਹੇ ਹਨ ।

ਡਾ. ਚੌਧਰੀ : (ਥਕੇਵੇਂ ਦੇ ਭਾਵ ਨਾਲ ਬੈਠ ਕੇ) ਊਸ਼ਾ...(ਊਸ਼ਾ ਦੁੱਖੀ ਜਿਹੀ ਆਉਂਦੀ ਹੈ ਅਤੇ ਡਾ. ਚੌਧਰੀ ਕੋਲ ਖੜੀ ਹੋ ਜਾਂਦੀ ਹੈ)

ਊਸ਼ਾ : ਪਰ ਕੀ ਤੁਸੀਂ ਸੋਚ ਲਿਆ ਕਿ ਮੈਂ ਤੁਹਾਨੂੰ ਮਿਲੇ ਬਿਨਾ ਹੀ ਚਲੀ ਜਾਵਾਂਗੀ ?

ਡਾ. ਚੌਧਰੀ : ਊਸ਼ਾ...

ਊਸ਼ਾ : ਰਹਿਣ ਦਿਓ ਪ੍ਰਵੀਰ, ਪਿਛਲੀਆਂ ਗੱਲਾਂ ਛੱਡੋ । ਮੇਰੇ ਮਨ ਦਾ ਪ੍ਰਤੀਬਿੰਬ ਹਿਲ ਗਿਆ ਹੈ...ਕੋਸ਼ਿਸ਼ ਕਰਨ ਤੇ ਵੀ ਸ਼ਾਂਤੀ ਨਹੀਂ ਮਿਲ ਸਕੀ । (ਕਿਸੀ ਉਤਰ ਨੂੰ ਉਡੀਕੇ ਬਿਨਾਂ ਊਸ਼ਾ ਚੁਪਚਾਪ ਕਮਰੇ ਵਿਚੋਂ ਚਲੀ ਜਾਂਦੀ ਹੈ । ਡਾ. ਚੌਧਰੀ ਦਾ ਗਲਾ ਭਰ ਆਉਂਦਾ ਹੈ ।)

ਡਾ. ਚੌਧਰੀ : ਊਸ਼ਾ...

ਗੀਤਾ : (ਸਥਿਰ ਅਡੋਲ ਆਵਾਜ਼ ਵਿਚ ਡਾ. ਚੌਧਰੀ ਨੂੰ ਕਹਿੰਦੀ ਹੈ)
ਮਾਂ ਨਹੀਂ ਮੁੜੇਗੀ ।
(ਹਾਂ ਵਿਚ ਡਾ. ਚੌਧਰੀ ਸਿਰ ਹਿਲਾਉਂਦੇ ਹਨ)
ਦੁੱਖ ਕੀ ਹੈ, ਅੰਕਲ ਜੀ, ਮੈਂ ਜੋ ਹਾਂ...ਮੈਂ ਤਾਂ ਤੁਹਾਡੇ ਕੋਲ ਰਹਾਂਗੀ...(ਨਰਸ, ਗੀਤਾ ਦੀ ਗੱਲ ਸੁਣ ਕੇ ਹੋਂਠ ਦਬਾਈ ਮੁਸਕਰਾਉਂਦੀ ਹੈ) ਹੈਂ, ਤੂੰ ਹੱਸ ਰਹੀ ਹੈਂ...

ਨਰਸ : ਹੱਸਾਂ ਨਾ ?

ਗੀਤਾ : ਹੱਸੇਂਗੀ ਕਿਉਂ ?

ਨਰਸ : ਗ਼ਲਤ ਕਹਿ ਰਹੀ ਏਂ।

ਡਾ. ਚੌਧਰੀ : ਗ਼ਲਤ ?

ਨਰਸ : ਗ਼ਲਤ ਨਹੀਂ ? ਊਸ਼ਾ ਦੇਵੀ ਮੇਰੇ ਕਾਰਨ ਚਲੀ ਗਈ, ਤੂੰ ਆਖ ਰਹੀ ਏਂ...(ਫਿਰ ਉਸੇ ਤਰ੍ਹਾਂ ਹੱਸਦਿਆਂ) ਸਮਝਦੇ ਨਹੀਂ ਤਾਂ... ਕਿਵੇਂ ਸਮਝੋਗੇ ਕੋਈ ਨਹੀਂ ਸਮਝ ਸਕਦਾ।

ਡਾ. ਚੌਧਰੀ : (ਕਠੋਰ ਆਵਾਜ਼ ਵਿਚ) ਨਰਸ...

ਨਰਸ : ਸ੍ਰੀਮਾਨ ਜੀ...

ਡਾ. ਚੌਧਰੀ : ਅੰਦਰ ਜਾਓ...

(ਨਰਸ ਸੱਜੇ ਪਾਸਿਓਂ ਕਮਰੇ ਵਿਚ ਚਲੀ ਜਾਂਦੀ ਹੈ। ਗੀਤਾ, ਡਾ. ਚੌਧਰੀ ਦੇ ਨੇੜੇ ਆ ਕੇ)

ਗੀਤਾ : ਤੁਹਾਨੂੰ ਡੂੰਘਾ ਦੁੱਖ ਹੋ ਰਿਹਾ ਹੈ ਅੰਕਲ...

ਡਾ. ਚੌਧਰੀ : (ਜਿਵੇਂ ਉਨ੍ਹਾਂ ਨੂੰ ਕੁਝ ਸਮਝ ਨਹੀਂ ਆ ਰਹੀ ਹੁੰਦੀ, ਕੁਝ ਜਾਣ ਨਹੀਂ ਸਕਦੇ ਹੁੰਦੇ, ਵੈਸੇ ਸਿਰ ਹਿਲਾਂਦੇ ਹੋਏ) ਸਮਝ ਵਿਚ ਨਹੀਂ ਆਉਂਦਾ !

ਰਾਜੀਵ : ਪਿਤਾ ਜੀ ?

ਡਾ. ਚੌਧਰੀ : ਮਿਲਣ ਵਿਚ ਖ਼ੁਸ਼ੀ ਹੈ...ਗੁਆਉਣ ਵਿਚ...(ਪਰੇਸ਼ਾਨੀ ਦੀ ਹਾਲਤ ਵਿਚ ਨਰਸ ਆਉਂਦੀ ਹੈ)

ਨਰਸ : ਜਲਦੀ ਆਓ ਗੀਤਾ...ਰੋਗੀ ਤੁਹਾਨੂੰ...

ਗੀਤਾ : ਕੀ ?

ਨਰਸ : ਰੋਗੀ ਤੈਨੂੰ...

(ਜਿਵੇਂ ਕੁਝ ਆਖਣ ਦਾ ਮੌਕਾ ਹੀ ਨਹੀਂ, ਤੇਜ਼ੀ ਨਾਲ ਕਮਰੇ ਵਿਚ ਆ ਕੇ ਮੁੜ ਜਾਂਦੀ ਹੈ)

ਗੀਤਾ : ਮੈਨੂੰ ? ਅਸ਼ੋਕ ਮੈਨੂੰ...ਕਿਉਂ ਕੀ ਹੋਇਆ...

(ਗੀਤਾ ਵੀ ਤੇਜ਼ੀ ਨਾਲ ਨਰਸ ਦੇ ਪਿਛੇ ਪਿਛੇ ਚਲੀ ਜਾਂਦੀ ਹੈ)

ਡਾ. ਚੌਧਰੀ : (ਹੌਲੀ ਜਿਹੀ ਉਠਦੇ ਹਨ) ਤੁਸੀਂ ਠੀਕ ਕਿਹਾ ਸੀ, ਸਮੇਂ ਦੇ ਸ਼ੀਸ਼ੇ ਵਿਚ ਹੋਰ ਦਾ ਚਿਹਰਾ ਵੇਖਣ ਦੀ ਥਾਂ ਤੇ ਆਪਣਾ ਹੀ ਵੇਖ ਛੱਡਦਾ ਹਾਂ...(ਰਾਜੀਵ ਉਤਸੁਕਤਾ ਨਾਲ ਡਾ. ਚੌਧਰੀ ਵੱਲ

ਵੇਖਦਾ ਹੈ) ਪਰ ਮੇਰਾ ਚਿਹਰਾ ਕਿਸੇ ਦੂਜੇ ਦਾ ਚਿਹਰਾ ਨਹੀਂ ਇਸਦਾ ਕੀ ਪਤਾ ? (ਕੁਝ ਪਲ ਚੁੱਪ ਰਹਿ ਕੇ) ਉਸ ਵਿਚ ਤੇਰਾ ਚਿਹਰਾ ਖਿੜ ਪੈਂਦਾ ਏ...ਮੇਰਾ ਚਿਹਰਾ ਬਦਲ ਜਾਂਦਾ ਹੈ ।

ਰਾਜੀਵ : ਤੁਸੀਂ ਥੱਕ ਗਏ ਹੋ...

ਡਾ. ਚੌਧਰੀ : ਹਾਂ, ਤੂੰ ਵੀ ਥੱਕ ਜਾਵੇਂਗਾ...

ਰਾਜੀਵ : ਪਿਤਾ ਜੀ !

(ਗੀਤਾ ਪਰੇਸ਼ਾਨ ਜਿਹੀ ਸੱਜੇ ਪਾਸਿਓਂ ਦਾਖ਼ਲ ਹੁੰਦੀ ਹੈ)

ਗੀਤਾ : ਰਾਜੀਵ...ਅੰਕਲ...ਰਾਜੀਵ...ਅਸ਼ੋਕ ਨਹੀਂ ਰਿਹਾ !

(ਰਾਜੀਵ ਸਿਰ ਝੁਕਾ ਕੇ ਦੂਰ ਚਲਾ ਜਾਂਦਾ ਹੈ । ਗੀਤਾ ਦੀਆਂ ਅੱਖਾਂ ਵਿਚ ਅੱਥਰੂ ਹਨ) ਮੈਂ ਉਨ੍ਹਾਂ ਨੂੰ ਮਾਰ ਦਿੱਤਾ ਹੈ ਰਾਜੀਵ...

ਡਾ. ਚੌਧਰੀ : ਗੀਤਾ...!

ਗੀਤਾ : ਮੈਂ ਨਹੀਂ ਤਾਂ ਹੋਰ ਕਿਸਨੇ ? ਰਾਜੀਵ ਨੇ ਉਨ੍ਹਾਂ ਦਾ ਆਪਰੇਸ਼ਨ ਕੀਤਾ । ਅਸੁਭਾਵਿਕ ਰੂਪ ਵਿਚ ਉਨ੍ਹਾਂ ਨੂੰ ਹੋਸ਼ ਆ ਗਈ । ਉਦੋਂ ਹੀ ਮੈਂ ਉਨ੍ਹਾਂ ਨੂੰ ਕਿਹਾ; 'ਤੁਸੀਂ ਠੀਕ ਹੋ ਜਾਓ, ਪਰ ਭਵਿੱਖ ਵਿਚ ਮੇਰੇ ਉਤੇ ਵਿਸ਼ਵਾਸ ਨਾ ਕਰਨਾ । ਜਿਸ ਗੁਲਮੁਹਰ ਦੇ ਲਈ ਗੱਡੀ ਦਬਾਈ ਸੀ, ਉਹ ਮੈਨੂੰ ਮਿਲ ਗਿਆ ਹੈ ।'

ਡਾ. ਚੌਧਰੀ : (ਤਸੱਲੀ ਦੇਣ ਦੇ ਲਹਿਜੇ ਵਿਚ) ਅਜਿਹੀ ਸੱਟ ਨਾਲ ਕੋਈ ਬਚਦਾ ਨਹੀਂ । ਦਿਮਾਗ ਫਿਸ ਗਿਆ ਸੀ...। ਸੰਤੋਸ਼ ਨੂੰ ਮੈਂ ਬਚਾ ਨਹੀਂ ਸਕਿਆ ।

ਗੀਤਾ : (ਰਾਜੀਵ ਦੇ ਨੇੜੇ ਆ ਕੇ ਸਿਰ ਚੁੱਕ ਕੇ ਉਸ ਵਲ ਵੇਖਦੀ ਹੈ) ਮੇਰੀਆਂ ਅੱਖਾਂ ਵੇਖਦੇ ਹੋ ?

ਰਾਜੀਵ : (ਦੁੱਖੀ ਲਹਿਜੇ ਵਿਚ) ਤੇਰੀਆਂ ਅੱਖਾਂ ਦਾ ਗੂੜ੍ਹਾ ਨੀਲਾ ਰੰਗ ਹੌਲੀ ਹੌਲੀ ਬੁਝਦਾ ਜਾ ਰਿਹਾ ਹੈ ।

ਗੀਤਾ : ਅਸ਼ੋਕ ਬਚ ਜਾਂਦਾ ਤਾਂ ਮੈਂ ਇਥੇ ਸ਼ਾਂਤੀ ਨਾਲ ਰਹਿੰਦੀ...

ਡਾ. ਚੌਧਰੀ : ਗੀਤਾ...

ਗੀਤਾ : (ਆਪਣੇ ਆਪੇ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦੀ ਹੋਈ ਬੇਸਹਾਰਾ ਕਰੁਣਾਮਈ ਦ੍ਰਿਸ਼ਟੀ ਨਾਲ) ਦੂਰ ਰਹਿੰਦੀ ਤਾਂ ਵੀ

ਆਪਣੇ ਪਾਪ ਵਿਚੋਂ ਅੱਧੇ ਉਨ੍ਹਾਂ ਉਤੇ ਲੱਦ ਦਿੰਦੀ। ਪਰ ਹੁਣ...ਪਰ ਉਸ ਵਿਚੋਂ ਹੁਣ ਕਿਸਨੂੰ ਹਿੱਸਾ ਦੇਵਾਂਗੀ...?

ਰਾਜੀਵ : (ਧੀਰਜ ਦੇਣ ਦੇ ਸੁਰ ਵਿਚ) ਸੁਣੋ।

ਡਾ. ਚੌਧਰੀ : ਉਸ਼ਾ ਦੀ ਸ਼ਾਂਤੀ ਲਈ ਮੈਂ ਕੋਈ ਕਸਰ ਨਹੀਂ ਛੱਡੀ।

ਗੀਤਾ : ਪਰ ਉਸਦੇ ਮਨ ਦੇ ਸ਼ੀਸ਼ੇ ਵਿੱਚ ਜੋ ਕੁਝ ਤੁਸੀਂ ਵੇਖਦੇ ਸੀ, ਉਸਨੂੰ ਉਹ ਕਿਉਂ ਵੇਖਦੀ।

ਡਾ. ਚੌਧਰੀ : (ਦੁੱਖੀ ਹੋ ਕੇ) ਨਹੀਂ, ਉਹ ਨਹੀਂ ਵੇਖ ਸਕੀ।

(ਡਾ. ਚੌਧਰੀ ਦੀ ਗੱਲ ਜਿਵੇਂ ਗੀਤਾ ਸੁਣ ਹੀ ਨਹੀਂ ਸਕੀ। ਇਕੋ ਲਹਿਜੇ ਵਿਚ ਆਪਣੀ ਹੀ ਗੱਲ ਕਹਿੰਦੀ ਜਾ ਰਹੀ ਹੈ)

ਗੀਤਾ : ਮੈਂ ਵੀ ਆਪਣੇ ਅੰਦਰੋਂ ਤੈਨੂੰ ਗੁਆ ਬੈਠੀ ਹਾਂ ਰਾਜੀਵ....

ਰਾਜੀਵ : ਗੀਤਾ...!

ਗੀਤਾ : ਮਾਂ ਨੇ ਠੀਕ ਕਿਹਾ ਸੀ...

(ਡਾ. ਚੌਧਰੀ ਅਤੇ ਰਾਜੀਵ ਇਕੱਠੇ ਸਿਰ ਚੁੱਕ ਕੇ ਗੀਤਾ ਵੱਲ ਦੇਖਦੇ ਹਨ)

ਠੀਕ ਹੋਵੇ ਜਾਂ ਗ਼ਲਤ, ਸਮਾਂ ਬੀਤਣ ਉਤੇ ਪਛਤਾਵਾ ਕਰਨਾ ਪਵੇਗਾ। ਜੋ ਪਾਪ ਨਹੀਂ, ਉਹ ਹੀ ਪਾਪ ਵਰਗਾ ਲੱਗੇਗਾ।

ਰਾਜੀਵ : ਗੀਤਾ...

ਗੀਤਾ : ਕੱਲ ਉਸ ਨਿਰਜਨ ਫਾਰੈਸਟ ਬੰਗਲੇ ਵਿਚ ਮੇਰੇ ਸਵਾਲ ਦੇ ਜਵਾਬ ਵਿਚ ਅਸ਼ੋਕ ਨੇ ਕਿਹਾ ਸੀ ਕਿ ਉਨ੍ਹਾਂ ਨੂੰ ਪਾਪ-ਪੁੰਨ ਵਿਚ ਵਿਸ਼ਵਾਸ ਹੈ।

ਰਾਜੀਵ : ਨਹੀਂ !

ਗੀਤਾ : (ਉਸੇ ਤਰ੍ਹਾਂ ਹੀ ਕਹਿੰਦੀ ਜਾਂਦੀ ਹੈ) ਤਾਂ ਹੀ ਸ਼ਾਇਦ ਉਹ ਮੈਨੂੰ ਪਾਪ ਕਰਨ ਤੋਂ ਰਹਿਤ ਰਖ ਸਕੇ (ਫਿਰ ਉਹ ਪਿਛਲੀਆਂ ਗੱਲਾਂ ਯਾਦ ਕਰਦੀ ਅਤੀਤ ਵਿਚ ਗੁਆਚਦੀ ਹੋਈ) ਮਾਂ ਨੇ ਠੀਕ ਕਿਹਾ ਸੀ...ਅਸ਼ੋਕ ਦੇ ਚਲੇ ਜਾਣ ਪਿਛੋਂ ਲੱਗਦਾ ਹੈ, ਸਮਾਂ ਬਹੁਤ ਅੱਗੇ ਲੰਘ ਗਿਆ ਹੈ...ਲੱਗਦਾ ਹੈ ਜਿਵੇਂ ਸਾਰੀ ਗ਼ਲਤੀ ਮੇਰੀ ਸੀ...ਸਭ ਪਾਪ...ਤੁਸੀਂ...ਮੈਂ...ਅਸੀਂ ਇਕੱਠੇ...ਸਭ ਪਾਪ...ਨਹੀਂ ਰਾਜੀਵ, ਇਥੇ ਮੈਨੂੰ ਮੁਕਤੀ ਨਹੀਂ ਮਿਲੇਗੀ:

ਮੈਨੂੰ ਸ਼ਾਂਤੀ ਨਹੀਂ...(ਗੀਤਾ ਉਦਾਸ ਭਾਵ ਨਾਲ ਕਮਰੇ ਵਿਚੋਂ ਚਲੀ ਜਾਂਦੀ ਹੈ, ਰਾਜੀਵ ਕੁਝ ਕਦਮ ਪਿਛੇ ਜਾ ਕੇ ਠਿਠਕ ਜਾਂਦਾ ਹੈ। ਡਾ. ਚੌਧਰੀ ਉਸ ਕਮਰੇ ਵਿਚੋਂ ਦੂਜੇ ਕਮਰੇ ਵਿਚ ਜਾਣ ਲਗਦੇ ਹੋਏ ਮੱਧਮ ਜਿਹੀ ਆਵਾਜ਼ ਵਿਚ ਰਾਜੀਵ ਨੂੰ ਆਵਾਜ਼ ਮਾਰਦੇ ਹਨ)

ਡਾ. ਚੌਧਰੀ : ਅੰਦਰ ਆਉ...

ਰਾਜੀਵ : (ਬੇਸਹਾਰਾ ਜਿਹੀ ਆਵਾਜ਼ ਵਿਚ) ਪਿਤਾ ਜੀ...!

ਡਾ. ਚੌਧਰੀ : (ਧੀਰਜ ਦੇਣ ਦੇ ਉਦੇਸ਼ ਨਾਲ) ਅੰਦਰ ਆਉ...ਅਫ਼ਸੋਸ ਨਾ ਕਰੋ...

ਰਾਜੀਵ : ਪਰ ਪਿਤਾ ਜੀ...
(ਰਾਜੀਵ ਘੁੰਮ ਕੇ ਕੁਝ ਅੱਗੇ ਵਧਦਾ ਹੈ, ਦੂਰੋਂ ਹੀ ਸੰਤੋਸ਼ ਸ਼ਰਮਾ ਦੀ ਆਵਾਜ਼ ਆਉਂਦੀ ਹੈ...'ਡਾ. ਚੌਧਰੀ'। ਰਾਜੀਵ ਰੁਕ ਜਾਂਦਾ ਹੈ।) ਕੌਣ ?

ਡਾ. ਚੌਧਰੀ : (ਮਧਮ ਆਵਾਜ਼ ਵਿਚ) ਉਹ ਸੰਤੋਸ਼ ਸ਼ਰਮਾ...ਅਸ਼ੋਕ...!

ਰਾਜੀਵ : ਸੰਤੋਸ਼ ਸ਼ਰਮਾ...ਅਸ਼ੋਕ...ਇਥੇ ?

ਡਾ. ਚੌਧਰੀ : ਉਡੀਕ ਰਹੇ ਸਨ।

ਰਾਜੀਵ : ਪਰ ਇਥੇ ਕਿਉਂ ?
(ਅਸ਼ੋਕ ਅਤੇ ਸੰਤੋਸ਼ ਸ਼ਰਮਾ ਅੰਦਰ ਆਉਂਦੇ ਹਨ। ਰੰਗਮੰਚ ਤੇ ਰੋਸ਼ਨੀ ਮੱਧਮ ਹੋ ਜਾਂਦੀ ਹੈ। ਅਸ਼ੋਕ, ਰਾਜੀਵ ਕੋਲ ਅਤੇ ਸੰਤੋਸ਼ ਸ਼ਰਮਾ ਡਾ. ਚੌਧਰੀ ਕੋਲ ਜਾਂਦੇ ਹਨ)

ਅਸ਼ੋਕ : ਤੁਹਾਨੂੰ ਗੀਤਾ ਸਮਝ ਨਹੀਂ ਸਕੀ।

ਸੰਤੋਸ਼ : ਤੁਹਾਨੂੰ ਊਸ਼ਾ ਸਮਝ ਨਹੀਂ ਸਕੀ।

ਅਸ਼ੋਕ : ਗੀਤਾ ਮੈਨੂੰ ਵੀ ਸਮਝ ਨਹੀਂ ਸਕੀ।

ਸੰਤੋਸ਼ : ਕੀ ਤੁਸੀਂ ਸੱਚ ਕਿਹਾ ਸੀ ਕਿ ਤੁਹਾਨੂੰ ਪਾਪ ਵਿਚ ਵਿਸ਼ਵਾਸ ਹੈ ?

ਅਸ਼ੋਕ : ਸੱਚ ਕਹਿੰਦਾ ਤਾਂ ਵੀ ਨਾ ਸਮਝਦੀ, ਝੂਠ ਕਹਿੰਦਾ ਤਾਂ ਵੀ ਨਾ ਸਮਝਦੀ...

ਡਾ. ਚੌਧਰੀ : ਕਿਉਂ ?

ਅਸ਼ੋਕ : ਇਤਨੇ ਸ਼ਬਦ, ਭਾਸ਼ਾ ਅਤੇ ਗੱਲਾਂ ਹੋਣ ਤੇ ਵੀ ਕੋਈ ਕਿਸੇ ਨੂੰ ਸਮਝ ਨਹੀਂ ਸਕਦਾ....ਕੋਈ ਕਿਸੇ ਨੂੰ ਸਮਝਾ ਨਹੀਂ ਸਕਦਾ...

ਗਲਤਫ਼ਹਿਮੀਆਂ ਹੋ ਜਾਂਦੀਆਂ ਹਨ...ਸ਼ਾਂਤੀ ਨਹੀਂ ਮਿਲਦੀ...

ਡਾ. ਚੌਧਰੀ : ਮੈਂ ਊਸ਼ਾ ਨੂੰ ਕਿਹਾ ਸੀ, ਇਥੇ ਹੀ ਰਹਿ, ਇਥੇ ਸ਼ਾਂਤੀ ਮਿਲੇਗੀ...

ਰਾਜੀਵ : ਮੈਂ ਗੀਤਾ ਨੂੰ ਕਿਹਾ ਸੀ...ਉਹ ਇਥੇ ਸਮਝ ਸਕੇਗੀ....ਇਥੇ ਮੁੜ ਆਵੇਗੀ ਉਸਨੂੰ ਸ਼ਾਂਤੀ ਮਿਲੇਗੀ ।

ਸੰਤੋਸ਼ : ਜਾ ਕੇ ਊਸ਼ਾ ਨੂੰ ਸ਼ਾਂਤੀ ਨਹੀਂ ਮਿਲੀ ।

ਅਸ਼ੋਕ : ਵਾਪਸ ਆ ਕੇ ਊਸ਼ਾ ਸ਼ਾਂਤੀ ਨਹੀਂ ਪਾ ਸਕੇਗੀ ।

ਸੰਤੋਸ਼ : ਸ਼ਾਂਤੀ ਪ੍ਰਾਪਤ ਕਰਨ ਲਈ ਆਦਮੀ ਦੀ ਭੱਜ-ਨੱਠ ਸਿਰਫ ਦੁੱਖ ਅਤੇ ਅਸ਼ਾਂਤੀ ਵਿਚੋਂ ਖਤਮ ਹੁੰਦੀ ਹੈ । (ਕੁਝ ਪਲ ਰੁਕ ਕੇ) ਇਥੇ ਵੀ ਤੁਹਾਨੂੰ ਸ਼ਾਂਤੀ ਨਹੀਂ ਮਿਲ ਸਕਦੀ ।

ਅਸ਼ੋਕ : ਕਿਸੇ ਨੂੰ ਵੀ ਸ਼ਾਂਤੀ ਨਹੀਂ...ਉਸੇ ਵਿਚ ਜੀਣਾ ਪਵੇਗਾ ।

ਡਾ. ਚੌਧਰੀ : ਹਾਂ !

ਰਾਜੀਵ : (ਵਿਰੋਧ ਦੇ ਲਹਿਜੇ ਵਿਚ ਜਿਵੇਂ ਉਹ ਇਸ ਸਚਾਈ ਨੂੰ ਸਵੀਕਾਰ ਕਰਨ ਲਈ ਤਿਆਰ ਨਹੀਂ) ਨਹੀਂ ।

ਅਸ਼ੋਕ : ਤੁਸੀਂ ਦੋਵੇਂ ਥੱਕ ਗਏ ਹੋ ।

ਸੰਤੋਸ਼ : ਦੋਹਾਂ ਨੂੰ ਆਰਾਮ ਦੀ ਲੋੜ ਹੈ ।

ਰਾਜੀਵ : (ਦੁਖੀ ਲਹਿਜੇ ਵਿਚ) ਨਹੀਂ...ਨਹੀਂ...

ਅਸ਼ੋਕ : ਚੀਕੋਗੇ ? ਚਿੱਲਾਉਗੇ ? ਕੋਈ ਫ਼ਾਇਦਾ ਨਹੀਂ ।

ਸੰਤੋਸ਼ : (ਦ੍ਰਿੜ ਆਵਾਜ਼ ਵਿਚ ਜਿਵੇਂ ਆਖਰੀ ਉਪਦੇਸ਼...ਸੁਣਾ ਰਹੇ ਹੋਣ) ਉਸੇ ਵਿਚ ਜੀਣਾ ਪਵੇਗਾ !

(ਸੰਤੋਸ਼ ਸ਼ਰਮਾ ਸੱਜਿਓਂ ਬਾਹਰ ਚਲੇ ਜਾਂਦੇ ਹਨ । ਰਾਜੀਵ ਦੀ ਸਹਿਣ ਸ਼ਕਤੀ ਜਿਵੇਂ ਜੁਆਬ ਦੇ ਗਈ ਹੋਵੇ । ਉਹ ਚੀਕਦਾ ਹੈ ਤੇ ਗੋਡਿਆਂ ਭਾਰ ਬਹਿ ਕੇ ਮੇਜ਼ ਉਤੇ ਦੋਵੇਂ ਹੱਥ ਜੋੜ ਕੇ ਸਿਰ ਝੁਕਾ ਲੈਂਦਾ ਹੈ)

ਰਾਜੀਵ : ਨਹੀਂ...!

(ਅਸ਼ੋਕ, ਰਾਜੀਵ ਕੋਲ ਖੜਾ ਵਿਅੰਗਮਈ ਲਹਿਜੇ ਵਿਚ ਕਹਿਣਾ ਸ਼ੁਰੂ ਕਰਦਾ ਹੈ...ਇਕ ਇਕ ਸ਼ਬਦ ਜਿਵੇਂ ਰਾਜੀਵ ਉਤੇ ਸੁੱਟਦਾ ਜਾ ਰਿਹਾ ਹੈ)

ਅਸ਼ੋਕ : ਘਾਇਲ...ਲਾਚਾਰ...ਬੇਸਹਾਰਾ...

(ਤਿੰਨ ਸ਼ਬਦ ਕਹਿ ਕੇ ਅਸ਼ੋਕ ਚਲਾ ਜਾਂਦਾ ਹੈ। ਰੰਗਮੰਚ ਉਤੇ ਰੌਸ਼ਨੀ ਵੱਧਦੀ ਜਾਂਦੀ ਹੈ ਅਤੇ ਉਸੇ ਵਿਚ ਡਾ. ਚੌਧਰੀ, ਰਾਜੀਵ ਦੇ ਕੋਲ ਆ ਕੇ ਹੌਲੀ ਜਿਹੀ ਮੋਢੇ ਤੇ ਹੱਥ ਰੱਖ ਕੇ ਅਸ਼ੋਕ ਅਤੇ ਸੰਤੋਸ਼ ਦੀ ਆਖਰੀ ਆਵਾਜ਼ ਨੂੰ ਗੁੰਜਾਉਣ ਲੱਗਦੇ ਹਨ।)

ਡਾ. ਚੌਧਰੀ : ਜੀਣਾ ਪਵੇਗਾ...

(ਰਾਜੀਵ ਸਿਰ ਟੇਕਦਾ ਹੈ। ਰੰਗਮੰਚ ਦੀ ਰੋਸ਼ਨੀ ਮੱਧਮ ਹੁੰਦੀ ਜਾਂਦੀ ਹੈ, ਅਤੇ ਅੰਤ ਵਿਚ ਕੰਧ-ਘੜੀ ਉਤੇ ਕੇਂਦ੍ਰਿਤ ਹੋ ਜਾਂਦੀ ਹੈ ਅਤੇ ਹਨੇਰਾ ਸਾਰੇ ਰੰਗਮੰਚ ਉਤੇ ਛਾ ਜਾਂਦਾ ਹੈ।)

**ਪਾਤਰ :**

| | | |
|---|---|---|
| ਸਵੇਤਪਦਮਾ | : | ਹੇਮਕਾਂਤ ਦੀ ਪਤਨੀ |
| ਹੇਮਕਾਂਤ | : | ਪਤੀ |
| ਰੀਨਾ | : | ਹੇਮਕਾਂਤ ਦੀ ਬੱਚੀ |
| ਨਾਥੀਆ | : | ਨੌਕਰ |
| ਸੁਮੰਤ ਮਿਸ਼ਰ (ਮਿ. ਰੋਲਰ) | : | ਮਿਤ੍ਰਾ ਦੇ ਪਤੀ |
| ਮਿਤ੍ਰਾ | : | ਮਿ. ਰੋਲਰ ਦੀ ਪਤਨੀ |
| ਵਿਨੋਦ | : | ਹੇਮ ਦਾ ਜੀਜਾ |

## ਪਹਿਲੀ ਝਾਕੀ

ਇਕ ਮੱਧ ਸ਼੍ਰੇਣੀ ਦੇ ਪਰਵਾਰ ਦਾ ਡ੍ਰਾਇੰਗ ਰੂਮ। ਕੁਝ ਲੋੜੀਂਦਾ ਫ਼ਰਨੀਚਰ-ਮਦਰਾਸੀ ਬੈਂਤ ਦੀਆਂ ਚਾਰ ਕੁਰਸੀਆਂ, ਇਕ ਮੇਜ਼ ਅਤੇ ਤਿਪਾਈ-ਮੇਜ਼ ਤੇ ਸੰਬਲਪੁਰੀ ਮੇਜ਼ਪੋਸ਼—ਕਮਰੇ ਦੀ ਪਿਛਲੀ ਦੀਵਾਰ ਵਿਚ ਸੱਜੇ ਹੱਥ ਦਰਵਾਜ਼ਾ—ਉਸ ਦਰਵਾਜ਼ੇ ਵਿਚੋਂ ਅੰਦਰ ਜਾਣ ਤੇ ਇਕ ਹੋਰ ਕਮਰਾ—ਸੌਣ ਵਾਲਾ ਕਮਰਾ—ਦੀਵਾਰ ਦੇ ਵਿਚਕਾਰ ਰੇਲਿੰਗਦਾਰ ਇਕ ਚੌੜੀ ਖਿੜਕੀ—ਇਸ ਖਿੜਕੀ ਤੋਂ ਸੌਣ ਵਾਲੇ ਕਮਰੇ ਦਾ ਕੁਝ ਹਿੱਸਾ ਨਜ਼ਰ ਆਉਂਦਾ ਹੈ—ਖੱਬੇ ਪਾਸਿਉਂ ਬਾਹਰ ਜਾਣ ਦਾ ਇਕ ਦਰਵਾਜ਼ਾ। ਹਰ ਇਕ ਦਰਵਾਜ਼ੇ ਅਤੇ ਖਿੜਕੀ 'ਤੇ ਬਾਰੀਕ ਪਰਦਾ। ਸਮਾਂ—ਸਰਦੀਆਂ ਦੀ ਸ਼ਾਮ—ਪੰਜ ਵਜੇ—ਅੰਦਰ ਦੇ ਦਰਵਾਜ਼ੇ ਦਾ ਪਰਦਾ ਹਟਾ ਕੇ ਪ੍ਰਵੇਸ਼ ਕਰਦੀ ਹੈ ਸਵੇਤਪਦਮਾ—ਉਮਰ 27-28 ਸਾਲ। ਕਾਫ਼ੀ ਸੁੰਦਰ—ਕਮਰਾ ਪਾਰ ਕਰਕੇ ਸਵੇਤਪਦਮਾ ਬਾਹਰਲੇ ਦਰਵਾਜ਼ੇ ਵਲ ਫ਼ਿਕਰਾਂ ਵਿਚ ਡੁੱਬੀ ਜਿਹੀ ਜਾਂਦੀ ਹੈ। ਪਰਦਾ ਹਟਾ ਕੇ ਬਾਹਰ ਝਾਕਦੀ ਹੈ...ਵਾਪਸ ਆ ਕੇ ਕੁਰਸੀ ਤੇ ਬੈਠ ਜਾਂਦੀ ਹੈ। ਮੇਜ਼ ਤੋਂ ਅਖਬਾਰ ਚੁੱਕ ਕੇ ਸਫ਼ੇ ਪਲਟਦੀ ਹੈ ਪਰ ਮਨ ਨਹੀਂ ਲੱਗਦਾ—ਬਾਰ ਬਾਰ ਬਾਹਰੇ ਦਰਵਾਜ਼ੇ ਵਲ ਦੇਖਦੀ ਹੈ, ਅਖੀਰ ਵਿਚ ਆਵਾਜ਼ ਮਾਰਦੀ ਹੈ—ਨਾਥੀਆ, ਨਾਥੀਆ !

ਪਿਛੋਕੜ ਤੋਂ : (ਨਾਥੀਆ ਦੀ ਆਵਾਜ਼) ਆਇਆ ਮਾਂ ਜੀ !
(ਨਾਥੀਆ ਦਾ ਪ੍ਰਵੇਸ਼। ਉਮਰ 40-50 ਦੇ ਵਿਚਕਾਰ। ਕਾਫ਼ੀ ਸਾਫ਼ ਸੁਥਰਾ ਹੈ)

ਨਾਥੀਆ : ਬਹੂ ਜੀ।

ਸਵੇਤਾ : (ਅਖਬਾਰ ਵਿਚ ਮੂੰਹ ਕੀਤਿਆਂ ਹੀ) ਬਾਬੂ ਦੇ ਲਈ ਦੁੱਧ—ਡਬਲ ਰੋਟੀ—ਅੰਡਾ—ਸਭ ਠੀਕ ਹੈ ਨਾ ?

ਨਾਥੀਆ : ਜੀ....

ਸਵੇਤਾ : ਚੰਗਾ ਜਾ...

ਨਾਥੀਆ : (ਜਾਂਦੇ ਜਾਂਦੇ ਰੁਕ ਜਾਂਦਾ ਹੈ) ਬਹੂ ਜੀ, ਅੱਜ ਬਾਬੂ ਜੀ ਨੂੰ ਇੰਨੀ ਦੇਰ ਕਿਉਂ ਹੋ ਰਹੀ ਹੈ ?

ਸਵੇਤਾ : ਪਤਾ ਨਹੀਂ ! ਸ਼ਾਇਦ ਕਾਲਜ ਵਿਚ ਕੋਈ ਮੀਟਿੰਗ ਵਗੈਰਾ

ਹੋਵੇ....

ਨਾਥੀਆ : ਤਾਂ ਤੇ ਬਾਬੂ ਜੀ ਦਾ ਖਾਣਾ-ਪੀਣਾ ਬਸ ਹੋ ਚੁਕਿਆ !

ਸਵੇਤਾ : ਕਿਉਂ ?

ਨਾਥੀਆ : ਜਿਸ ਦਿਨ ਬਾਬੂ ਜੀ ਨੂੰ ਆਉਣ ਵਿਚ ਦੇਰ ਹੋ ਜਾਂਦੀ ਹੈ, ਉਧਰੋਂ ਹੀ ਉਹ ਊਟ-ਪਟਾਂਗ ਕੁਝ ਖਾ ਆਉਂਦੇ ਹਨ ਜੋ...

ਸਵੇਤਾ : ਅੱਛਾ, ਅੱਛਾ, ਤੂੰ ਸਭ ਠੀਕ ਠਾਕ ਰਖ, ਜਾ...

ਨਾਥੀਆ : ਅੱਛਾ ਬਹੂ ਜੀ (ਫਿਰ ਜ਼ਰਾ ਰੁਕ ਜਾਂਦਾ ਹੈ) ਫਿਰ ਤੁਸੀਂ ਇਹ ਸਭ ਸ਼ੁਰੂ ਕਰ ਦਿਤਾ ਹੈ ਨਾ, ਬਸ ਹੁਣ ਫਿਰ ਤੁਹਾਡੀ ਤੇ ਬਾਬੂ ਜੀ ਦੀ ਖਿਚੋ-ਤਾਣ ਚਲੇਗੀ ।

ਸਵੇਤਾ : ਠੀਕ ਹੈ, ਤੂੰ ਜਾ ।

ਨਾਥੀਆ : ਚੰਗੀ ਗੱਲ ਹੈ (ਜਾਂਦੇ-ਜਾਂਦੇ) ਮੇਰੀ ਫ਼ਿਰ ਸੁਣਦਾ ਕੌਣ ਹੈ ਇਸ ਘਰ ਵਿਚ ? (ਹੇਮਕਾਂਤ ਦਾ ਪ੍ਰਵੇਸ਼—ਧੋਤੀ-ਕੁੜਤਾ ਅਤੇ ਪੰਪਸੂ । ਚਿਹਰਾ ਗੋਲਮਟੋਲ ਅਤੇ ਸੁੰਦਰ ਦਿੱਸਣ ਤੇ ਵੀ ਸਿਹਤ ਦੀ ਕਮਜ਼ੋਰੀ ਸਾਫ਼ ਵਿਖਾਈ ਦਿੰਦੀ ਹੈ । ਜੁਤੀਆਂ ਦੀ ਆਵਾਜ਼ ਸੁਣ ਕੇ ਸਵੇਤਾ ਪੜ੍ਹਨ ਵਿਚ ਹੋਰ ਵਧੇਰੇ ਮਗਨ ਵਿਖਾਈ ਦਿੰਦੀ ਹੈ । ਸਵੇਤਾ ਦੇ ਹਾਵ ਭਾਵ ਤੋਂ ਹੇਮਕਾਂਤ ਸਮਝ ਜਾਂਦਾ ਹੈ ਕਿ ਉਹ ਗੁੱਸੇ ਵਿਚ ਭਰੀ ਪੀਤੀ ਬੈਠੀ ਹੈ—ਜ਼ਰਾ ਹੱਸ ਕੇ ਕੁਰਸੀ ਉਤੇ ਬੈਠਦਾ ਹੈ)

ਹੇਮ : ਅੱਜ ਥੋੜ੍ਹੀ ਦੇਰ ਹੋ ਗਈ ਸਵੇਤਾ !

ਸਵੇਤਾ : ਦੇਰ ਕਰਨੀ ਸੀ ਤਾਂ ਆਖ ਜਾਣਾ ਸੀ ।

ਹੇਮ : ਦੇਰ ਵਾਲੀ ਗੱਲ ਦਾ ਮੈਨੂੰ ਪਤਾ ਹੀ ਨਹੀਂ ਸੀ ।

ਸਵੇਤਾ : (ਕੜਕ ਕੇ) ਭੁੱਖ ਨਹੀਂ ਲੱਗੀ ?

ਹੇਮ : ਅੱਜ ਸਾਡੇ ਕਾਲਜ ਵਿਚੋਂ ਇਕ ਅਧਿਆਪਕ ਦੀ ਬਦਲੀ ਹੋ ਗਈ ਹੈ, ਪਾਰਟੀ ਸੀ ।

ਸਵੇਤਾ : ਉਹੀ ਬਜ਼ਾਰੀ ਚੀਜ਼ਾਂ ਜ਼ਰੂਰ ਨਿਗਲ ਲਈਆਂ ਹੋਣਗੀਆਂ । (ਅਚਾਨਕ ਉਠਦੀ ਹੈ, ਹੇਮ ਨੂੰ ਵੇਖ ਕੇ) ਅੱਛਾ, ਮੈਂ ਕਿੰਨੀ ਹਜ਼ਾਰ ਵਾਰ ਮਨ੍ਹਾ ਕੀਤਾ ਹੈ ਕਿ ਉਹ ਸਭ ਚੀਜ਼ਾਂ ਨਾ ਖਾਇਆ ਕਰੋ ।

ਹੇਮ : ਤੂੰ ਸਮਝਦੀ ਕਿਉਂ ਨਹੀਂ ਸ਼ਵੇਤਾ—ਦੋਸਤ-ਮਿਤਰਾਂ ਵਿਚ ਬੈਠ

ਕੇ ਨਾ ਚਾਹੁੰਦੇ ਹੋਏ ਵੀ ਖਾਣਾ ਪੈ ਜਾਂਦਾ ਹੈ ।

ਸਵੇਤਾ : ਫ਼ਾਲਤੂ ਗੱਲ, ਬਹੁਤ ਵਾਰੀ ਉਹ ਸਭ ਸੁਣ ਚੁਕੀ । ਅਸਲ ਗੱਲ ਤਾਂ ਇਹ ਹੈ ਕਿ ਤੁਹਾਡਾ ਆਪਣੇ ਤੇ ਕਾਬੂ ਨਹੀਂ...ਬਸ ਉਹ ਸਭ ਚੀਜ਼ਾਂ ਵੇਖਦਿਆਂ ਹੀ ਤੁਹਾਡੇ ਮੂੰਹ ਵਿਚੋਂ ਲਾਰ ਟਪਕਣ ਲੱਗ ਪੈਂਦੀ ਹੈ ।

ਹੇਮ : (ਹੱਸ ਕੇ) ਨਹੀਂ ਸਵੇਤਾ, ਇਹ ਗਲ ਨਹੀਂ ਹੈ ।

ਸਵੇਤਾ : ਹਾਂ, ਇਹੋ ਗੱਲ ਹੈ—ਨਾਥੀਆ, ਬਾਬੂ ਆ ਗਏ ਨੇ—ਦੁੱਧ, ਡਬਲ ਰੋਟੀ ਤੇ ਆਂਡਾ ਲੈ ਆ ।

ਹੇਮ : (ਹੈਰਾਨੀ ਨਾਲ) ਮੈਂ ਦੱਸਿਆ ਏ ਨਾ, ਸਵੇਤਾ ਕਿ ਖਾ ਕੇ ਆਇਆ ਹਾਂ ।

ਸਵੇਤਾ : ਓਹ ! ਤੁਸੀਂ ਚੁਪ ਰਹੋ ਜੀ ।

ਹੇਮ : ਅਤੇ ਭੁੱਖ ਜੋ ਨਹੀਂ...

ਸਵੇਤਾ : ਖਾਣਾ ਪਵੇਗਾ ।

ਹੇਮ : ਪਰ...

ਸਵੇਤਾ : ਮੈਂ ਪਰ ਪੁਰ ਕੁਝ ਨਹੀਂ ਜਾਣਦੀ...

ਹੇਮ : ਠੀਕ ਹੈ ਬਾਬਾ ਖਾਵਾਂਗਾ...ਪੇਟ ਵਿਚ ਥਾਂ ਨਾ ਹੋਣ ਤੇ ਵੀ ਖਾਣਾ ਪਵੇਗਾ...ਅੱਛਾ, ਇਸ ਅੰਡੇ ਦੀ ਫਿਰ ਕੀ ਲੋੜ ਸੀ ?

(ਨਾਥੀਆ ਦੋ ਅੰਡੇ, ਡਬਲਰੋਟੀ ਅਤੇ ਦੁੱਧ ਟਰੇ ਵਿਚ ਲੈ ਕੇ ਆਉਂਦਾ ਹੈ ਅਤੇ ਟੇਬਲ ਤੇ ਰਖ ਦਿੰਦਾ ਹੈ, ਆਪਣੀ ਖਿੱਝ ਵਿਖਾ ਕੇ ਚਲਾ ਜਾਂਦਾ ਹੈ—ਹੇਮਕਾਂਤ ਨਾਸ਼ਤਾ ਵੇਖ ਕੇ ਬੇਚੈਨੀ ਨਾਲ)

ਮੇਰੇ ਤੇ ਰਹਿਮ ਕਰ ਸਵੇਤਾ, ਮੈਂ ਇਹ ਸਭ ਖਾ ਨਹੀਂ ਸਕਾਂਗਾ....

ਸਵੇਤਾ : (ਉਠ ਕੇ ਅੰਡੇ ਦੀ ਪਲੇਟ ਫੜਦੀ ਹੈ, ਹੇਮਕਾਂਤ ਦੇ ਮੂੰਹ ਦੇ ਨੇੜੇ ਇਕ ਅੰਡਾ ਲਿਜਾ ਕੇ) ਮੂੰਹ ਖੋਲੋ...ਮੂੰਹ ਖੋਲੋ ।

ਹੇਮ : (ਮਜ਼ਬੂਰ ਜਿਹਾ) ਵਾਧੂ ਖਾਣ ਦਾ ਨਤੀਜਾ ਜਾਣਦੀ ਹੈਂ ਨਾ ?

ਸਵੇਤਾ : ਜਾਣਦੀ ਹਾਂ, ਦੋ ਅੰਡੇ ਖਾ ਲੈਣ ਨਾਲ ਪੇਟ ਫੁੱਲ ਨਹੀਂ ਜਾਵੇਗਾ...ਮੂੰਹ ਖੋਲ੍ਹੋ ਪਹਿਲਾਂ...(ਹੇਮ ਮੂੰਹ ਖੋਲ੍ਹਦਾ ਹੈ ਅਤੇ ਸਵੇਤਾ ਅੰਡਾ ਪਾ ਦਿੰਦੀ ਹੈ)...ਤੁਹਾਨੂੰ ਮੋਟਾ ਕਰਕੇ ਛੱਡਾਂਗੀ... (ਅੰਡਾ ਖਾ ਹੀ ਰਿਹਾ ਹੈ ਕਿ ਦੂਜਾ ਅੰਡਾ ਚੁੱਕ ਲੈਂਦੀ ਹੈ ।...

ਹੇਮ, ਦੋਵੇਂ ਹੱਥ ਨਾਂਹ ਵਾਚਕ ਮੁਦਰਾ ਵਿਚ ਹਿਲਾਉਂਦਾ ਹੈ। ਉਹ ਰੁਕਦੀ ਨਹੀਂ, ਉਲਟਾ ਡਾਂਟਦੀ ਹੈ) ਨਹੀਂ ਖਾਣਾ ਪਵੇਗਾ, ਜਿਵੇਂ ਵੀ ਹੋਵੇ।

ਹੇਮ : ਦੇਖੋ, ਕਹਿ ਰਿਹਾ ਹਾਂ ਕਿ ਹੋਰ ਨਹੀਂ ਖਾ ਸਕਾਂਗਾ। ਅੱਜ...ਅੱਜ ਮਾਫ਼ ਕਰ ! ਨਹੀਂ ਤਾਂ ਸਭ ਕੁਝ ਉਲਟੀ ਵਿਚ ਨਿਕਲ ਜਾਵੇਗਾ। (ਸਵੇਤਾ ਅੰਡਾ ਪਲੇਟ ਵਿਚ ਰਖ ਕੇ ਰੋਣਹਾਕੀ ਹੁੰਦੀ ਦੂਸਰੇ ਪਾਸੇ ਮੂੰਹ ਫੇਰ ਲੈਂਦੀ ਹੈ)

ਹੇਮ : (ਗਿਲਾਸ ਵਿਚੋਂ ਇਕ ਘੁੱਟ ਪਾਣੀ ਪੀ ਕੇ) ਬਸ ਇੰਨੇ ਵਿਚ ਹੀ ਰੋਣਹਾਕੀ ਹੋ ਗਈ ? ਅੱਛਾ ਸਵੇਤਾ, ਇਸ ਟਾਈਟ ਬਜਟ ਵਿਚ ਫਿਰ ਇਹ ਅੰਡੇ ਕਿੱਥੋਂ ਆ ਗਏ, ਕੁਝ ਸੋਚ ਤਾਂ ਸਹੀ।

ਸਵੇਤਾ : ਸੋਚਿਆ ਹੈ, ਤੁਹਾਨੂੰ ਇਸ ਵਿਚ ਹੋਰ ਮਗਜ਼ ਮਾਰਨ ਦੀ ਲੋੜ ਨਹੀਂ।

ਹੇਮ : ਫਿਰ ਵੀ ਸੁਣਾ ਤਾਂ ਸਹੀ ਜ਼ਰਾ ?

ਸਵੇਤਾ : ਕਲ੍ਹ ਤੋਂ ਰਸੋਈਆ ਨਹੀਂ ਰਹੇਗਾ !

ਹੇਮ : ਰਸੋਈਆ ਨਹੀਂ ਰਹੇਗਾ ? ਕੀ ਕਹਿ ਰਹੀ ਏਂ ?

ਸਵੇਤਾ : ਮੈਂ ਜੋ ਕਹਿੰਦੀ ਹਾਂ ਠੀਕ ਕਹਿੰਦੀ ਹਾਂ, ਮੈਂ ਖੁਦ ਖਾਣਾ ਪਕਾਵਾਂਗੀ। (ਮੁੜ ਕੇ) ਅੱਛਾ ਇਕ ਆਦਮੀ ਪੰਦਰਾਂ ਰੁਪਏ ਤਾਂ ਤਨਖਾਹ ਲਵੇਗਾ ਅਤੇ ਖਾਏਗਾ ਤਕਰੀਬਨ ਵੀਹ-ਪੰਝੀ ਦਾ ! ਇੰਨੇ ਰੁਪਏ ਉਸ ਪਿੱਛੇ ਫਾਲਤੂ ਖਰਚ ਹੋਣਗੇ ? ਫਿਰ ਇਸ ਮਹਿੰਗਾਈ ਦੇ ਜ਼ਮਾਨੇ ਵਿਚ ?

ਹੇਮ : ਫਾਲਤੂ ?

ਸਵੇਤਾ : ਫਾਲਤੂ ਨਹੀਂ ? ਦਾਲ-ਸਬਜ਼ੀ ਤਾਂ ਮੈਂ ਬਣਾਂਦੀ ਹਾਂ। ਬਸ ਸਿਰਫ਼ ਦਾਲ-ਭਤ ਲਈ ਇਕ ਆਦਮੀ ਰਖੋਗੇ ? ਇਸ ਤੋਂ ਬਿਨਾਂ ਮੈਨੂੰ ਹਮੇਸ਼ਾ ਸ਼ੱਕ ਬਣਿਆ ਰਹਿੰਦਾ ਹੈ ਕਿ ਉਹ ਕੀੜੇ-ਮਕੌੜੇ ਪਤਾ ਨਹੀਂ ਕੀ ਕੁਝ ਉਬਾਲ ਦਿੰਦਾ ਹੋਵੇਗਾ...ਸਾਨੂੰ ਨਹੀਂ ਚਾਹੀਦਾ ਰਸੋਈਆ...ਨਾਥੀਆ ਜੁ ਹੈ....ਕੰਮ ਚਲ ਜਾਏਗਾ।

ਹੇਮ : ਨਾ, ਨਾ, ਤੂੰ ਖਾਣਾ ਨਹੀਂ ਪਕਾ ਸਕੇਂਗੀ।

ਸਵੇਤਾ : ਵੇਖੋ ਜੀ ਘਰ ਦੇ ਪ੍ਰਬੰਧ ਵਿਚ ਤੁਸੀ ਨਹੀਂ ਬੋਲ ਸਕਦੇ।

ਹੇਮ : (ਡੂੰਘਾ ਸਾਹ ਲੈ ਕੇ) ਚੰਗੀ ਗੱਲ ਹੈ—ਸਮਝ ਗਿਆ, ਸਵੇਤਾ ਕਵੀ ਸੂਰਯ ਦੀ ਇਕ ਲਾਈਨ ਯਾਦ ਆ ਗਈ ਹੈ ।

ਸਵੇਤਾ : (ਹੇਮ ਦੇ ਕੋਲ ਜਾ ਕੇ ਉਸਦੀ ਪੰਜਾਬੀ ਦਾ ਬਟਨ ਖੋਲ੍ਹਣ ਲਗਦੀ ਹੈ, ਉਸਦੇ ਚਿਹਰੇ ਵਲ ਵੇਖ ਕੇ)
ਬੋਲੋ...

ਹੇਮ : *ਪ੍ਰਯਤਨ ਕਲੇ ਹੇਂ ਨਾਨਾ ਪ੍ਰਕਾਰ
ਖਦਯੋਤ ਹੋਇਵ ਕਿ ਪ੍ਰਭਾਕਰ
ਜਾਹਾ ਕੁ ਜਾਹਾ ਕਰਿਛਿ ਦਇਬ
ਸਹੁੰ ਨਿਕੀ ਸੇ ਅਨਯਥਾ ਹੋਇਬ ?

ਸਵੇਤਾ : ਸਮਝ ਗਈ...ਪਰ ਤੁਹਾਨੂੰ ਮੋਟਾ ਤਾਂ ਹੋਣਾ ਹੀ ਪਵੇਗਾ...।

ਹੇਮ : ਉਹ ਤਾਂ ਦਸ ਸਾਲ ਤੋਂ ਵੇਖ ਰਿਹਾ ਹਾਂ....ਤੂੰ ਲਗਾਤਾਰ ਕੋਸ਼ਿਸ਼ ਕਰ ਰਹੀ ਹੈਂ...ਪਰ...

ਸਵੇਤਾ : ਕੋਈ ਫ਼ਾਇਦਾ ਨਹੀਂ ਹੋਇਆ ਤਾਂ ? ਹੋਵੇਗਾ, ਹੋਵੇਗਾ ਠਹਿਰੋ !

ਹੇਮ : (ਪੰਜਾਬੀ ਨਿਕਾਲਦੇ ਹੋਏ) ਹੋਰ ਕੀ ਠਹਿਰਾਂ ? ਸਰੀਰ ਤੇ ਤਾਂ ਜ਼ਰਾ ਜਿੰਨਾ ਮਾਸ ਵੀ ਨਹੀਂ ਚੜ੍ਹਿਆ...ਅੱਜ ਤਕ ਜੋ ਭਾਰ ਸੀ ਉਹੀ ਹੈ ਅਤੇ...(ਸਵੇਤਾ ਤ੍ਰਭਕ ਕੇ ਹੇਮ ਵਲ ਵੇਖਦੀ ਹੈ) ਅੱਜ ਕਾਲਜ ਡਿਸਪੈਂਸਰੀ ਵਿਚ ਭਾਰ ਤੁਲਾਇਆ, ਦੋ ਪੌਂਡ ਘੱਟ ਹੋ ਗਿਆ ਹੈ ।

ਸਵੇਤਾ : (ਹੇਮ ਕੋਲ ਆ ਕੇ) ਤੁਸੀਂ ਸੱਚ ਆਖਦੇ ਹੋ ?

ਹੇਮ : ਹਾਂ ਸਵੇਤਾ....ਸੱਚ ।

ਸਵੇਤਾ : ਮੇਰੀ ਸਹੁੰ ਖਾਉ ।

ਹੇਮ : ਮੇਰੀ ਗੱਲ ਤੇ ਇਤਬਾਰ ਨਹੀਂ ? ਸੱਚ ਦੋ ਪੌਂਡ ਘੱਟ ਹੋ ਗਿਆ...ਸਵੇਤਾ ਫਿਰ ਵੀ ਬੇਯਕੀਨੀ ਨਾਲ ਹੇਮ ਵੱਲ ਵੇਖਦੀ ਹੈ...ਫਿਰ ਅਚਾਨਕ ਤੇਜ਼ੀ ਨਾਲ ਦੂਜੇ ਕਮਰੇ ਵਿਚ ਚਲੀ ਜਾਂਦੀ

---

* ਕਵੀਸੂਰਯ ਬਲਦੇਵ ਰਥ (ਪ੍ਰਸਿੱਧ ਉੜੀਆ ਕਵੀ) ਦੀਆਂ ਚਾਰ ਲਾਈਨਾਂ ਦਾ ਪੰਜਾਬੀ ਰੂਪਾਂਤਰ—ਕੋਸ਼ਿਸ਼ ਕਰਕੇ ਭਲਾ ਕਦੇ ਜੁਗਨੂੰ ਚੰਨ ਬਣ ਸਕਦਾ ਹੈ ? ਜਿਸ ਨੂੰ ਵਿਧਾਤਾ ਨੇ ਜੋ ਬਣਾਇਆ ਹੈ, ਉਹ ਉਸ ਤੋਂ ਇਲਾਵਾ ਹੋਰ ਕੁਝ ਨਹੀਂ ਬਣ ਸਕਦਾ ਹੈ ?

ਹੈ। ਕੁਝ ਸਮੇਂ ਪਿਛੋਂ ਭਾਰ ਤੋਲਣ ਦੀ ਮਸ਼ੀਨ ਉਤੇ ਭਾਰ ਵੇਖ ਕੇ ਤਿੱਖੀ ਨਜ਼ਰ ਨਾਲ ਹੇਮ ਦੇ ਮੂੰਹ ਵੱਲ ਵੇਖਦੀ ਹੈ।)

ਹੇਮ : (ਹੱਸ ਕੇ) ਆਪਣੀ ਮਸ਼ੀਨ ਖ਼ਰਾਬ ਹੈ।

ਸਵੇਤਾ : ਬਿਲਕੁਲ ਨਹੀਂ...ਮੈਂ ਕਲ ਚੈੱਕ-ਅਪ ਕਰਵਾਇਆ ਹੈ।

ਹੇਮ : ਹੈਂ ! ਕਲ ਚੈੱਕ-ਅਪ ਕਰਾਇਆ ਹੈ ? ਤਾਂ ਫ਼ਿਰ ਜ਼ਰੂਰ ਕਾਲਜ ਦੀ ਮਸ਼ੀਨ ਵਿਚ ਗੜਬੜ ਹੈ...ਜੋ ਵੀ ਹੋਵੇ ਉਸ ਨਾਲ ਕੀ ਹੁੰਦਾ ਹੈ।

ਸਵੇਤਾ : ਬੜੇ ਹੋ, ਆਏ ਕਿਤੋਂ ਦੇ...ਮੇਰੇ ਨਾਲ ਨਾ ਬੋਲਣਾ।

ਹੇਮ : (ਬੁਨੈਣ ਲਾਹੁੰਦਿਆਂ) ਅੱਛਾ...

ਸਵੇਤਾ : (ਬੁਨੈਣ ਲਾਹੁੰਦਿਆਂ ਵੇਖਦੀ ਹੈ) ਮੈਨੂੰ ਚਿੜ੍ਹਾਉਣ ਦੀ ਤੁਹਾਨੂੰ ਆਦਤ ਪੈ ਗਈ ਹੈ।

ਹੇਮ : (ਬੁਨੈਣ ਲਾਹੁਣੀ ਵਿਚ ਛੱਡ ਕੇ) ਫਿਰ ਕੀ ਗੱਲ ਹੋ ਗਈ ?

ਸਵੇਤਾ : ਇਸ ਹੱਡੀਆਂ ਦੀ ਮੁਠ ਦੇਹ ਨੂੰ ਵਿਖਾਇਆ ਨਾ ਕਰੋ, ਇਹ ਗੱਲ ਕਿੰਨੀ ਵਾਰ ਆਖਾਂ ?

ਹੇਮ : ਓਹ ? ਭੁੱਲ ਗਿਆ...ਅੱਛਾ ਮੈਨੂੰ ਤਾਂ ਸ਼ਰਮ ਨਹੀਂ ਆਉਂਦੀ,... ਤੈਨੂੰ ਕਿਉਂ ਆਉਂਦੀ ਹੈ, ਬੋਲ ਤਾਂ ਸਹੀ ?

ਸਵੇਤਾ : ਕਹਿਣ ਦੀ ਜ਼ਰੂਰਤ ਨਹੀਂ। ਘਿਓ, ਦੁੱਧ, ਆਂਡਾ ਜੋ ਕੁਝ ਵੀ ਖਾਂਦੇ ਹੋ ਕਿਥੇ ਜਾਂਦਾ ਹੈ, ਜ਼ਰਾ ਵੀ ਸਰੀਰ ਨੂੰ ਨਹੀਂ ਲੱਗਦਾ।

ਹੇਮ : ਮੈਨੂੰ ਵੀ ਸਮਝ ਨਹੀਂ ਆਉਂਦੀ, ਉਹ ਸਭ ਕੁਝ ਕਿੱਧਰ ਉਡ ਜਾਂਦਾ ਹੈ...ਘੱਟੋ ਘੱਟ ਤੇਰੀ ਅਣਥਕ ਸੇਵਾ ਪ੍ਰਤੀ ਹਮਦਰਦੀ ਵਿਖਾਉਂਦਿਆਂ ਹੀ ਉਹ ਜੇ ਮੇਰੀ ਦੇਹ ਵਿਚ ਆਪਣਾ ਅਸਰ ਛੱਡ ਦੇ...

ਸਵੇਤਾ : (ਮੂੰਹ ਬਣਾ ਕੇ) ਮੇਰੇ ਦੁਰਭਾਗ !

ਹੇਮ : (ਝੂਠਾ ਦੁੱਖ ਪ੍ਰਗਟ ਕਰਕੇ) ਮੈਂ ਜਾਣਦਾ ਹਾਂ ਸਵੇਤਾ...ਤੇਰੇ ਰੂਪ ਦੇ ਨਾਲ ਮੈਂ ਠੀਕ ਤਰ੍ਹਾਂ ਮੈੱਚ ਨਹੀਂ ਕਰ ਸਕਿਆ...ਬੜੀ ਅਜੀਬ ਹੈ ਵਿਧਾਤਾ ਦੀ ਇਹ ਲੀਲਾ...ਅਜੀਬ ! ਗੋਰੀ ਕੰਨਿਆ ਨੂੰ ਕਾਲਾ ਕਲੂਟਾ ਵਰ...ਅਤੇ ਤੇਰੇ ਜਿਹੀ ਸੁਹਣੀ-ਸੁਨੱਖੀ ਰੂਪਵਤੀ ਲਈ ਮੇਰੇ ਜਿਹਾ...

ਸਵੇਤਾ : (ਚੀਕ ਕੇ) ਸਕੈੱਲਟਨ—ਬੰਦ ਕਰੋ ਆਪਣਾ ਇਹ ਭਾਸ਼ਣ...

ਬਹੁਤ ਵਾਰੀ ਇਹ ਸਭ ਸੁਣ ਚੁੱਕੀ ਹਾਂ (ਚਲੀ ਜਾਂਦੀ ਹੈ) (ਭਜਦੀ ਭਜਦੀ ਰੀਨਾ ਆਉਂਦੀ ਹੈ...ਪੰਜ-ਛੇ ਸਾਲ ਦੀ ਬੱਚੀ—ਬਹੁਤ ਸੁੰਦਰ—ਹੇਮ ਦੀ ਝੋਲੀ ਵਿਚ ਜਾ ਕੇ)

ਰੀਨਾ : ਪਾਪਾ...ਪਾਪਾ...

ਹੇਮ : ਕੀ ਗੱਲ ਹੈ ?

ਰੀਨਾ : ਪਾਪਾ, ਅੱਜ ਸਾਡੇ ਸਕੂਲ ਵਿਚ ਬਹੁਤ ਸਾਰੀਆਂ ਖੇਡਾਂ ਹੋਈਆਂ।

ਹੇਮ : ਸੱਚ ! ਕਿਉਂ ਹੋਈਆਂ ਇਤਨੀਆਂ ਖੇਡਾਂ ?

ਰੀਨਾ : ਕੋਈ ਆਏ ਸੀ ਸਾਡੇ ਸਕੂਲ ਵਿਚ...ਸਾਡੀ ਕਲਾਸ ਵਿਚ ਆਏ ਸੀ, ਪਾਪਾ ਮੈਨੂੰ ਜੋ ਪੁੱਛਿਆ ਮੈਂ ਸਭ ਦੱਸ ਦਿੱਤਾ।

ਹੇਮ : ਅੱਛਾ (ਝੋਲੀ ਵਿਚ ਚੁੱਕ ਕੇ) ਤੂੰ ਸਭ ਦੱਸ ਦਿੱਤਾ ? ਵਾਹ ! ਤੂੰ ਤਾਂ ਬੜੀ ਚੰਗੀ ਬੱਚੀ ਹੈਂ।

ਰੀਨਾ : ਪਾਪਾ ਤੁਸੀਂ ਚਾਕਲੇਟ ਲਿਆਉਣ ਲਈ ਕਿਹਾ ਸੀ ਨਾ ?

ਹੇਮ : ਓ...ਹੋ...ਮੈਂ ਤਾਂ ਭੁੱਲ ਹੀ ਗਿਆ।

ਰੀਨਾ : ਕਿਉਂ ਭੁੱਲ ਗਏ ? ਹੁਣ ਲਿਆ ਦਿਉ।

ਹੇਮ : ਅੱਛਾ, ਅੱਛਾ...ਕਲ ਜ਼ਰੂਰ ਲਿਆ ਦਿਆਂਗੇ।

ਰੀਨਾ : ਨਾ, ਨਾ...ਮੈਨੂੰ ਹੁਣੇ ਲਿਆ ਕੇ ਦਿਉ...ਹਾਂ...।

ਸਵੇਤਾ : (ਪ੍ਰਵੇਸ਼ ਕਰਦੀ ਹੈ) ਹੂੰ, ਕੁੜੀ ਮਗ਼ਰੂਰ ਹੋ ਗਈ ਏ। ਸੋਹਣੀ ਕੀ ਹੋ ਗਈ, ਸਿਰ ਤੇ ਹੀ ਚੜ੍ਹਨ ਲੱਗ ਪਈ ਹੈ ਪਾਪਾ ਦੇ !

ਹੇਮ : (ਦੱਬੇ ਹਾਸੇ ਨਾਲ ਸਵੇਤਾ ਵੱਲ ਵੇਖਦਾ ਏ) ਤੇਰੀ ਕਾਰਬਨ ਕਾਪੀ ਜੋ ਹੋਈ...

ਸਵੇਤਾ : ਹੂੰ...ਨਹੀਂ ਤਾਂ ਤੁਸੀਂ ਮੈਨੂੰ ਤਾਂ ਸਿਰ ਤੇ ਬਿਠਾਇਆ ਹੋਇਆ ਹੈ ? (ਵਿਨੋਦ ਅਤੇ ਉਸਦੀ ਪਤਨੀ ਮਿਤ੍ਰਾ ਦਾ ਪ੍ਰਵੇਸ਼) ਵਿਨੋਦ ਸਿਹਤਮੰਦ ਅਤੇ ਸੁਭਾਅ ਤੋਂ ਹੱਸਮੁਖ ਹੈ। ਮਿਤ੍ਰਾ ਇਕਹਿਰੇ ਸਰੀਰ ਦੀ ਅਤੇ ਬਿਲਕੁਲ ਆਧੁਨਿਕ ਨਾਰੀ ਹੈ)

ਮਿਤ੍ਰਾ : (ਆਉਂਦਿਆਂ ਹੀ) ਕਿਸ ਨੇ ਕਿਸ ਨੂੰ ਸਿਰ ਤੇ ਬਿਠਾ ਰਖਿਆ ਏ, ਸਵੇਤਾ ?

ਵਿਨੋਦ : ਕੀ ਤੂੰ ਇਤਨਾ ਵੀ ਨਹੀਂ ਸਮਝ ਸਕੀ, ਮਿਤ੍ਰਾ ?

ਹੇਮ : ਤੂੰ ਠੀਕ ਸਮਝਿਆ ਏ ਵਿਨ...

ਮਿਤ੍ਰਾ : ਹਾਂ ਸੁੰਦਰ ਚਿਹਰੇ ਦੀ ਸਦਾ ਜੈ ਜੈਕਾਰ ਹੁੰਦੀ ਹੈ।

ਸਵੇਤਾ : ਹਤ, ਆਉਂਦਿਆਂ ਹੀ ਸ਼ੁਰੂ ਕਰ ਦਿੱਤੇ ਯੱਕੜ।
(ਨਾਥੀਆ ਦਾ ਪ੍ਰਵੇਸ਼)

ਨਾਥੀਆ : ਆਉ ਰੀਨਾ ਬੇਟੀ, ਚਲੋ ਆਪਾਂ ਘੁੰਮਣ ਚਲੀਏ।

ਰੀਨਾ : ਨਹੀਂ, ਮੈਂ ਤੇਰੇ ਨਾਲ ਘੁੰਮਣ ਨਹੀਂ ਜਾਂਦੀ।

ਸਵੇਤਾ : ਜਾ ਰੀਨਾ ਜਾ!

ਰੀਨਾ : ਨਾ, ਮੈਂ ਨਹੀਂ ਜਾਂਦੀ, ਨਹੀਂ!

ਸਵੇਤਾ : ਜਾ, ਤੂੰ ਚਲੀ ਜਾ।
(ਰੀਨਾ ਦੁੱਖੀ ਜਿਹੀ ਹੋ ਕੇ ਜਾਂਦੀ ਹੈ)

ਮਿਤ੍ਰਾ : ਸਵੇਤਾ, ਇਤਨੀ ਲਵਲੀ ਬੱਚੀ ਨੂੰ ਤੂੰ ਕਿਵੇਂ ਗੁੱਸੇ ਕਰਦੀ ਏਂ, ਸਮਝ ਵਿਚ ਨਹੀਂ ਆਉਂਦਾ!

ਹੇਮ : (ਮਜ਼ਾਕ ਵਿਚ) ਪਰ ਮੈਂ ਕਦੇ ਸਵੇਤਾ ਨੂੰ ਗੁੱਸੇ ਨਹੀਂ ਹੁੰਦਾ।

ਵਿਨੋਦ : ਠੀਕ ਹੈ, ਤੁਸੀਂ ਗੁੱਸੇ ਹੁੰਦੇ ਰਹੋ। ਮੈਂ ਇਸ ਅੰਡੇ ਅਤੇ ਡਬਲਰੋਟੀ ਨੂੰ ਠਿਕਾਣੇ ਲਾਉਂਦਾ ਹਾਂ (ਅੰਡਾ ਚੁੱਕ ਕੇ ਮੂੰਹ ਵਿਚ ਪਾਉਂਦਿਆਂ)

ਸਵੇਤਾ : ਹੈਂ ਹੈਂ...ਵਿਨੋਦ ਬਾਬੂ...ਉਸਨੂੰ ਨਾ ਖਾਇਆ ਜੇ!

ਵਿਨੋਦ : (ਅੰਡਾ ਮੂੰਹ ਵਿਚ ਰੱਖ ਕੇ) ਮੈਂ ਜਾਣਦਾ ਹਾਂ, ਸਵੇਤਾ ਦੇਵੀ, ਤੁਸੀਂ ਕੀ ਆਖਣਾ ਚਾਹੁੰਦੇ ਹੋ?

ਸਵੇਤਾ : ਕੀ ਜਾਣਦੇ ਹੋ, ਦੱਸੋ ਖਾਂ ਭਲਾ?

ਵਿਨੋਦ : ਇਹ ਸਭ ਹੇਮ ਦਾ ਬਚਿਆ ਹੋਇਆ ਹੈ...ਯਾਨੀ ਹੇਮ ਦੀ ਜੂਠ...ਮੇਰੇ ਲਈ ਇਹ ਖਾਣਾ ਠੀਕ ਨਹੀਂ...ਇਹੋ ਨਾ?

ਸਵੇਤਾ : (ਹਾਸੇ ਅਤੇ ਖਿੱਝ ਭਰੀ ਆਵਾਜ਼ ਵਿਚ) ਹੂੰ!

ਵਿਨੋਦ : ਮੈਂ ਸਭ ਖਾ ਪੀ ਲੈਂਦਾ ਹਾਂ...ਸਮਝ ਆਈ...ਦੋਸਤਾਂ ਦੀ ਜੂਠ... ਉਹ ਤਾਂ ਭਗਵਾਨ ਦਾ ਪ੍ਰਸ਼ਾਦ ਹੈ!

ਮਿਤ੍ਰਾ : ਹੂੰ, ਪੇਟੂ ਲੋਕਾਂ ਨੂੰ ਭਲਾ ਜੂਠ ਕੀ ਕਹਿੰਦੀ ਹੈ...

ਸਵੇਤਾ : (ਘਬਰਾ ਕੇ) ਵੈਸੇ ਵੇਖਿਆ ਜਾਏ ਤਾਂ ਇਹ ਸਭ ਜੂਠੇ ਨਹੀਂ ਹਨ ਜੋ...ਤੁਹਾਡੇ ਮਿੱਤਰ ਨੇ ਇਨ੍ਹਾਂ ਵਿਚੋਂ ਇਕ ਅੰਡਾ ਚੁੱਕ ਕੇ ਖਾਧਾ ਹੈ।

ਹੇਮ : ਉਂਹੂ, ਸਵੇਤਾ ਝੂਠ ਆਖਦੀ ਹੈ, ਵਿਨ...ਮੈਂ ਆਪਣੇ ਹੱਥ ਨਾਲ ਤਾਂ ਛੂਹਿਆ ਤੱਕ ਨਹੀਂ।

ਵਿਨੋਦ : ਸਵੇਤਾ ਨੇ ਖੁਆ ਦਿੱਤਾ। ਹੋਰ ਨਹੀਂ ਤਾਂ ਕੀ...ਤੇਰੀ ਖੁਰਾਕ ਤੋਂ ਤਾਂ ਮੈਂ ਚੰਗੀ ਤਰ੍ਹਾਂ ਵਾਕਫ਼ ਹਾਂ...ਸਵੇਤਾ ਦੇਵੀ ਨੂੰ ਫ਼ਿਕਰ ਹੈ ਤੈਨੂੰ ਮੋਟਾ ਕਰਨ ਦੀ—ਪਰ ਤੈਨੂੰ ਤਾਂ ਆਪਰੇਸ਼ਨ ਤੋਂ ਬਿਨਾਂ....

(ਡਬਲਰੋਟੀ ਚੁੱਕ ਕੇ ਸਲਾਈਸ ਮੂੰਹ ਵਿਚ ਪਾਂਦਾ ਹੈ)

ਮਿਤ੍ਰਾ : ਅੱਛਾ, ਤੁਸੀਂ ਹੁਣੇ ਪੇਟ ਭਰ ਕੇ ਨਾਸ਼ਤਾ ਕਰਕੇ ਆਏ ਹੋ ?

ਵਿਨੋਦ : ਤਾਂ ਫਿਰ ਕੀ ਹੋਰ ਖਾਣਾ ਮਨਾ ਹੈ...? ਸਮਝਿਆ ਏ ਹੇਮ, ਮਿਤ੍ਰਾ ਮੈਨੂੰ ਘਟ ਖੁਆ ਕੇ ਇਸ ਸਰੀਰ ਨੂੰ ਕਮਜ਼ੋਰ ਕਰਕੇ ਆਪਣੇ ਚਿਹਰੇ ਨਾਲ ਮੈਚਿੰਗ਼ ਵਿਚ ਲੱਗੀ ਹੋਈ ਹੈ...ਪਰ ਨਤੀਜਾ ਹੁੰਦਾ ਹੈ ਪੁੱਠਾ !

ਹੇਮ : ਅਤੇ ਇੱਧਰ ਸਵੇਤਾ ਮੈਨੂੰ ਫੁਲਾਣ ਵਿਚ ਲੱਗੀ ਹੈ, ਪਿਛਲੇ ਦਸ ਸਾਲ ਤੋਂ....ਉਸ ਦੀ ਤਰ੍ਹਾਂ ਗੋਲ ਗੱਪਾ ਹੁੰਦਾ, ਤਾਂ ਉਹ ਖੁਸ਼ ਹੁੰਦੀ !

ਸਵੇਤਾ : ਅੱਛਾ, ਅੱਛਾ, ਆਪਣੇ ਕੋਲ ਰੱਖੋ ਆਪਣੀ ਟਿੱਪਣੀ...ਵਿਨੋਦ ਬਾਬੂ ਕੁਝ ਸਲਾਈਸ ਹੋਰ ਲਿਆ ਦਿਆਂ ?

ਮਿਤ੍ਰਾ : ਹਾਂ, ਹਾਂ, ਲੈ ਆਓ, ਇਨ੍ਹਾਂ ਨੂੰ ਕੀ ਪੁੱਛਣਾ !

ਵਿਨੋਦ : ਨਾ ਨਾ ਭਾਈ...

ਮਿਤ੍ਰਾ : ਨਾ ਕਿਉਂ, ਜਾ ਲੈ ਆ ਸਵੇਤਾ !

ਵਿਨੋਦ : ਨਾ ਨਾ, ਮੈਨੂੰ ਇਤਨਾ ਪੇਟੂ ਨਾ ਸਮਝੋ...ਸੋਚਣ ਵਿਚ ਖਤਰਾ ਹੈ...ਹੇਮ ਵਾਸਤੇ ਜਿਤਨੀਆਂ ਚੰਗੀਆਂ ਚੀਜ਼ਾਂ ਦਾ ਪ੍ਰਬੰਧ ਕਰੋਗੇ, ਉਹ ਸਭ ਉਸ ਦੇ ਪੇਟ ਵਿਚ ਨਾ ਜਾ ਕੇ, ਮੇਰੇ ਪਾਸ ਆ ਜਾਣ ਦੀ ਗੁੰਜਾਇਸ਼ ਹੈ।

ਮਿਤ੍ਰਾ : ਅੱਛਾ ਮਹਾਰਾਜ ! ਆਪਣਾ ਇਹ ਨਿਗਲਣ ਪ੍ਰੋਗਰਾਮ ਬੰਦ ਕਰੋ ਅਤੇ ਜਿਸ ਗੱਲ ਲਈ ਆਏ ਹੋ ਉਹ ਕਰੋ।

ਵਿਨੋਦ : ਹਾਂ ਯਾਰ, ਖਾਣ ਦੇ ਚੱਕਰ ਵਿਚ ਤਾਂ ਭੁੱਲ ਹੀ ਗਿਆ ਸੀ (ਮੂੰਹ ਪੂੰਝਦਾ ਹੈ)

ਹੇਮ : ਕੀ ਗੱਲ ਹੈ ?

ਮਿਤ੍ਰਾ : ਟੀ. ਬੀ. ਸੈਨੀਟੋਰੀਅਮ ਵਾਸਤੇ ਇਕ ਵਰਾਇਟੀ ਸ਼ੋਅ ਹੋਵੇਗਾ (ਸਵੇਤਾ ਤ੍ਰਭਕ ਕੇ ਮਿਤ੍ਰਾ ਵਲ ਵੇਖਦੀ ਹੈ)

ਹੇਮ : (ਸਵੇਤਾ ਦੀ ਭਾਵਨਾ ਸਮਝ ਜਾਂਦਾ ਹੈ, ਪਰ ਤੁਰੰਤ ਹੀ) ਤਾਂ ਕੁਝ ਚੰਦਾ ਝੜਵਾਉਣ ਆਏ ਹੋ ? ਕਿਉਂ ? ਪਰ ਮਿਤ੍ਰਾ ਦੇਵੀ, ਮੇਰਾ ਬਜਟ ਲੋਹੇ ਦੀ ਫ੍ਰੇਮ ਵਿਚ ਬੰਨ੍ਹਿਆ ਹੈ, ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ...ਡਾਕਟਰ ਦੀ ਤਾਂ ਮਹੀਨਾ ਭਰ ਕਮਾਈ ਹੁੰਦੀ ਹੈ, ਸੋ ਕੋਈ ਬਜਟ ਨਹੀਂ ਹੁੰਦਾ ।

ਵਿਨੋਦ : ਪਹਿਲਾਂ ਗੱਲ ਤਾਂ ਸੁਣ ਲਓ...ਬਿਨਾਂ ਸੁਣੇ ਹੀ...

ਮਿਤ੍ਰਾ : ਸਵੇਤਾ ਦਾ ਇਕ ਡਾਂਸ ਰਹੇ...

ਹੇਮ : ਓ, ਤਾਂ ਇਹ ਗੱਲ ਹੈ, ਮੈਨੂੰ ਇਸ ਤੇ ਜ਼ਰਾ ਵੀ ਇਤਰਾਜ਼ ਨਹੀਂ (ਸਵੇਤਾ ਵਲ ਵੇਖਦਾ ਹੈ)

ਸਵੇਤਾ : (ਹੜਬੜਾ ਕੇ) ਨਾ-ਨਾ-ਨਾ-ਮੈਂ ਨਹੀਂ ਨੱਚ ਸਕਾਂਗੀ ।

ਮਿਤ੍ਰਾ : ਕਿਉਂ ? ਪਿਛਲੇ ਮਹੀਨੇ ਤਾਂ ਚਿਲਡਰਨਜ਼ ਹਾਸਪਿਟਲ ਲਈ ਨੱਚੀ ਸੀ ?

ਸਵੇਤਾ : ਉਹ ਤਾਂ ਠੀਕ ਹੈ...ਪਰ ਐਤਕੀਂ ਨਾ, ਨਾ ਮੁਸ਼ਕਲ ਹੈ...

ਮਿਤ੍ਰਾ : ਮੁਸ਼ਕਲ ਕਿਸ ਗੱਲ ਦੀ ?

ਸਵੇਤਾ : ਮੈਂ ਤਾਂ ਕਹਿੰਦੀ ਹਾਂ, ਮੈਂ ਨਹੀਂ ਨੱਚ ਸਕਾਂਗੀ...

ਮਿਤ੍ਰਾ : ਦੇਖੋ ਸਵੇਤਾ...ਇਹ ਇਕ ਵਧੀਆ ਕੰਮ ਹੈ । ਇਸ ਵਿਚ ਫ਼ਿਰ ਤੇਰਾ ਵੀ ਤਾਂ ਕੁਝ ਹਿੱਸਾ ਹੋਣਾ ਚਾਹੀਦਾ ਹੈ ।

ਸਵੇਤਾ : ਮਿਤ੍ਰਾ—ਤੂੰ ਇਤਨੀ ਬਹਿਸ ਨਾ ਕਰ...ਮੈਂ ਨਹੀਂ ਨੱਚ ਸਕਾਂਗੀ (ਤੇਜੀ ਨਾਲ ਸਵੇਤਾ ਚਲੀ ਜਾਂਦੀ ਹੈ...ਬਾਕੀ ਸਭ ਇਕ ਦੂਸਰੇ ਨੂੰ ਵੇਖਦੇ ਰਹਿੰਦੇ ਹਨ)

ਮਿਤ੍ਰਾ : ਸਵੇਤਾ ਨੂੰ ਕੀ ਹੋ ਗਿਆ ਹੈ, ਮੇਰੀ ਤਾਂ ਕੁਝ ਸਮਝ ਨਹੀਂ ਆਉਂਦਾ ?

ਵਿਨੋਦ : ਮਿਤ੍ਰਾ...ਕਿਸੇ ਗੱਲ ਨੂੰ ਸਮਝਣ ਦੀ ਇਤਨੀ ਕੋਸ਼ਿਸ਼ ਨਾ ਕਰੋ... ਸਵੇਤਾ ਦੇਵੀ ਦੀ ਇੱਛਾ ਨਹੀਂ ਹੈ, ਉਹ ਨਹੀਂ ਨੱਚਣਗੇ ।

ਹੇਮ : ਪਰ ਸਵੇਤਾ ਤਾਂ ਕਦੇ ਇਨਕਾਰ ਨਹੀਂ ਕਰਦੀ । ਅੱਜ ਅਚਾਨਕ ਇਸ ਤਰ੍ਹਾਂ ਇਤਰਾਜ ਕਿਉਂ ਹੋ ਗਿਆ ?

ਮਿਤ੍ਰਾ : ਉਹੀ ਤਾਂ ਮੈਂ ਨਹੀਂ ਸਮਝੀ ! ਮੇਰੀ ਗੱਲ ਛੇੜਦਿਆਂ ਹੀ ਜ਼ੋਰ ਨਾਲ ਰਿਐਕਟ ਕਰ ਗਈ ।

ਵਿਨੋਦ : ਇਸ ਤਰ੍ਹਾਂ ਤਾਂ ਫਿਰ ਮਿਤ੍ਰਾ, ਤੂੰ ਗੱਲ ਗੱਲ ਤੇ ਕੀ ਘੱਟ ਰਿਐਕਟ

ਕਰਦੀ ਹੈ ?

ਮਿਤ੍ਰਾ : ਕਿਸ ਗੱਲ ਤੇ ਰਿਐਕਟ ਕਰਦੀ ਹਾਂ, ਮੈਂ ਵੀ ਸੁਣਾ ਜ਼ਰਾ !

ਵਿਨੋਦ : ਉਸਦਾ ਕੋਈ ਹਿਸਾਬ ਰੱਖਿਆ ?

ਮਿਤ੍ਰਾ : ਹਿਸਾਬ ਨਹੀਂ ਰਖਿਆ ਤਾਂ ਫ਼ਿਰ ਅਜਿਹੀ ਗੱਲ ਕਿਹਾ ਨਾ ਕਰੋ । (ਅੰਦਰ ਜਾਂਦੀ ਹੈ)

ਵਿਨੋਦ : ਹੇਮ...ਸਾਡੇ ਆਉਣ ਤੋਂ ਪਹਿਲਾਂ ਕੀ ਦੋਹਾਂ ਵਿਚ ਖਟਪਟ ਹੋਈ ਸੀ ?

ਹੇਮ : ਨਹੀਂ, ਵੈਸੇ ਤਾਂ ਕੋਈ ਗੱਲ ਨਹੀਂ ਹੋਈ ? ਮਨ ਖੁਸ਼ ਸੀ । ਸਮਝ ਵਿਚ ਨਹੀਂ ਆਉਂਦਾ ਉਸ ਨੇ ਅਜਿਹਾ ਕਿਉਂ... ਸਮਝਿਆ ਵਿਨੋਦ, ਅੱਜ ਤੋਂ ਫ਼ਿਰ ਮੇਰੀ ਸਿਹਤ ਬਦਲਣ ਦੀ ਯੋਜਨਾ ਸ਼ੁਰੂ ਕੀਤੀ ਹੈ ਸਵੇਤਾ ਨੇ...ਕੁਝ ਦਿਨਾਂ ਤੋਂ ਬੰਦ ਸੀ, ਮੈਂ ਚੈਨ ਵਿਚ ਸਾਂ ।

ਵਿਨੋਦ : ਮਿਤ੍ਰਾ, ਜੇਕਰ ਮੇਰੇ ਤੇ ਅਜਿਹਾ ਅਤਿਆਚਾਰ ਸ਼ੁਰੂ ਕਰ ਦੇਵੇ, ਤਾਂ ਮੈਂ ਕਿੰਨਾ ਖੁਸ਼ ਹੋਵਾਂ !

ਹੇਮ : ਵਿਨੋਦ, ਤੂੰ ਸਮਝਦਾ ਨਹੀਂ, ਇਸ ਨਾਲ ਕਿੰਨਾ ਖ਼ਰਚ ਹੁੰਦਾ ਹੈ, ਮੇਰੇ ਪਿੱਛੇ ਨਾ...ਮੈਨੂੰ ਤਾਂ ਇਸਦਾ ਕੁਝ ਵੀ ਸਿਰ ਪੈਰ ਨਹੀਂ ਪਤਾ ਲਗਦਾ (ਉਠ ਕੇ ਟਹਿਲਣ ਲਗਦਾ ਹੈ)

ਵਿਨੋਦ : ਸਮਝੇ ਹੇਮਾ...ਗੱਲ ਨੂੰ ਇਤਨਾ ਵਧਾਈ ਨਾ, ਮੇਰਾ ਤਾਂ ਖਿਆਲ ਹੈ...ਤੂੰ ਪਤਲਾ ਹੈਂ, ਇਸ ਲਈ ਸਵੇਤਾ ਤੇਰੀ ਸਿਹਤ ਵਲ ਕੁਝ ਵਧੇਰੇ ਧਿਆਨ ਦਿੰਦੀ ਹੈ ।

ਹੇਮ : ਊਂ ਹੂ ਵਿਨੋਦ...ਗੱਲ ਇਹ ਨਹੀਂ ਹੈ, ਇਸ ਦੇ ਪਿੱਛੇ ਕੋਈ ਬੱਝਾ ਹੋਇਆ ਕੰਪਲੈਕਸ ਲਗਦਾ ਹੈ ।

ਵਿਨੋਦ : (ਸਿਗਰਟ ਪੀਂਦੇ ਹੋਏ) ਓਏ ਧੱਤ...ਖੂਹ ਵਿਚ ਗਿਆ ਤੇਰਾ ਕੰਪਲੈਕਸ । ਵਾਹ, ਤੂੰ ਵੀ ਖੂਬ ਸਾਈਕਾਲੋਜੀ ਦਾ ਪ੍ਰੋਫੈਸਰ ਬਣਿਆ ਹੈਂ, ਹਰ ਗੱਲ ਵਿਚ ਸਿਰਫ਼ ਕੰਪਲੈਕਸ...

ਹੇਮ : (ਫਿਕਰਮੰਦ ਜਿਹੀ ਹਾਲਤ ਵਿਚ ਬੈਠ ਕੇ) ਵਿਨ, ਗੱਲ ਇਸ ਤਰ੍ਹਾਂ ਹਾਸੇ ਵਿਚ ਉਡਾ ਦੇਣ ਦੀ ਨਹੀਂ, ਅੱਛਾ ਦੱਸ ਖਾਂ... ਰੁਪਏ ਤਾਂ ਮੈਨੂੰ ਪੂਰੇ ਨਹੀਂ ਪੈਂਦੇ...ਰੀਨਾ ਦੇ ਜਨਮ ਪਿਛੋਂ ਮੈਨੂੰ ਕਈ ਖ਼ਰਚ ਘੱਟ ਕਰ ਦੇਣੇ ਪਏ...ਪਿਤਾ ਜੀ ਦੇ ਸਮੇਂ

ਤਾਂ ਇਕਦਮ ਬਾਬਾ ਜੀ ਹੋ ਜਾਣਾ ਪਿਆ...ਮੈਂ ਇਧਰ ਆਪਣੇ ਲਈ ਖ਼ਰਚ ਜਿੰਨਾ ਘਟਾਉਂਦਾ ਹਾਂ, ਸਵੇਤਾ ਫ਼ਿਰ ਮੇਰੇ ਲਈ ਦੂਣਾ ਜਾਂ ਤੀਣਾ ਵਧਾ ਦਿੰਦੀ ਹੈ। ਜਿੰਨਾ ਵੀ ਮਨਾ ਕਰੋ, ਸੁਣਦੀ ਹੀ ਨਹੀਂ।

ਵਿਨੋਦ : ਯਾਰ, ਕੋਈ ਫਜ਼ੂਲ ਖਰਚੀ ਤਾਂ ਕਰਦੀ ਨਹੀਂ...ਤੇਰੀ ਸਿਹਤ ਪਿੱਛੇ ਹੀ...

ਹੇਮ : (ਵਿਚੋਂ ਹੀ) ਪਰ ਕਿਉਂ ?...ਦਸ ਸਾਲ ਤਾਂ ਹੋ ਗਏ ਵੇਖਦਿਆਂ...ਕੁਝ ਹੋਇਆ ?...ਮੋਟਾ ਹੋਇਆ...ਉਲਟਾ ਪੈਸੇ ਦੀ ਤੋਟ ਕਾਰਨ ਮੈਂ ਦਿਮਾਗ਼ੀ ਤੌਰ ਤੇ ਪਰੇਸ਼ਾਨ ਰਹਿੰਦਾ ਹਾਂ...

ਵਿਨੋਦ : ਤੇਰੇ ਦਿਮਾਗ਼ ਵਿਚ ਕੋਈ ਫਰਜ਼ੀ ਤੋਟਾਂ ਭਰੀਆਂ ਪਈਆਂ ਨੇ ਹੇਮ...ਮੈਂ ਤਾਂ ਵੇਖ ਰਿਹਾ ਹਾਂ ਤੇਰਾ ਸੰਸਾਰ ਖ਼ੂਬ ਮਜ਼ੇ ਵਿਚ ਚਲ ਰਿਹਾ ਹੈ....

ਹੇਮ : ਹੂੰ, ਖ਼ੂਬ ਮਜ਼ੇ ਵਿਚ ਚਲਦਾ ਹੈ...ਅੱਜ ਸਵੇਤਾ ਨੇ ਕੀ ਕੀਤਾ ਹੈ ਜਾਣਦਾ ਏਂ ?...ਰਸੋਈਏ ਨੂੰ ਵਿਦਾ ਕਰ ਦਿਤਾ...ਆਪ ਰਸੋਈ ਪਕਾਏਗੀ...ਉਸ ਬਜਤ ਦੇ ਪੈਸੇ ਮੇਰੇ ਤੇ ਖਰਚ ਹੋਣਗੇ...ਰਬਿਸ਼। (ਵਿਨੋਦ ਦੇ ਕੋਲ ਆ ਕੇ) ਸਮਝੇ ਵਿਨ... ਮੈਂ ਚੰਗੀ ਤਰ੍ਹਾਂ ਜਾਣਦਾ ਹਾਂ...ਸ਼ਵੇਤਾ ਦੇ ਮਨ ਵਿਚ ਮੇਰੀ ਸਿਹਤ ਬਾਰੇ ਹੀਣ-ਭਾਵਨਾ ਹੈ।

ਹੇਮ : ਹਾਂ ਹਾਂ ਹੀਣ-ਭਾਵਨਾ ਇਨਫ਼ੀਰੀਆਰਟੀ ਕੰਪਲੈਕਸ !

ਵਿਨੋਦ : ਫਿਰ ਉਹੀ ਇਨਫ਼ੀਰੀਆਰਟੀ ਕੰਪਲੈਕਸ। ਇਹ ਵਲੈਤੀ ਸਾਈਕਾਲੋਜੀ ਵੀ ਆਪਣੇ ਦੇਸ਼ ਵਿਚ ਖ਼ੂਬ ਆਈ ਕਿ...ਇਸਨੇ ਪੜ੍ਹੇ ਲਿਖਿਆਂ ਦੇ ਦਿਮਾਗ਼ ਹੀ ਖਰਾਬ ਕਰ ਦਿਤੇ ਨੇ। ਗੱਲ ਗੱਲ ਵਿਚ ਬਸ ਸਿਜ਼ੋਫ਼ੇਨਿਆ, ਮੈਨਿਕਡਿਪ੍ਰੈਸਿਵ ਸਾਈਕਾਸਿਸ, ਵਗ਼ੈਰਾ, ਵਗ਼ੈਰਾ...ਅਰੇ ਵੇਖੋ, ਵੇਅਰ ਇਗਨੋਰੈਂਸ ਇਜ਼ ਏ ਬਲਿਸ, ਇਟ ਇਜ਼ ਫ਼ੂਲ ਟੂ ਬੀ ਵਾਈਜ਼।

ਹੇਮ : ਵਿਨ...ਹਰ ਗੱਲ ਨੂੰ ਇਸ ਤਰ੍ਹਾਂ ਮਜ਼ਾਕ ਵਿਚ ਲੈਣਾ ਤੇਰੀ ਆਦਤ ਹੋ ਗਈ ਹੈ।

ਵਿਨੋਦ : (ਠਹਾਕਾ ਮਾਰ ਕੇ) ਤੇਰੇ ਮਨ ਵਿਚ ਹਰ ਗੱਲ ਨੂੰ ਸੀਰਿਅਸਲੀ ਲੈਣਾ ਜਿਵੇਂ ਇਕ ਰੋਗ ਹੈ...ਛੱਡ ਯਾਰ ਉਹ ਸਭ ਫਾਲਤੂ

ਗੱਲਾਂ...

(ਪਰਦਾ ਹਟਾ ਕੇ ਸਵੇਤਾ ਅਤੇ ਮਿਤ੍ਰਾ ਦਾ ਪ੍ਰਵੇਸ਼)

ਹੇਮ : ਵਿਨ...ਪਰ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਸਵੇਤਾ ਦੇ ਮਨ ਵਿਚ ਮੇਰੇ ਰੋਗੀ ਹੋਣ ਦਾ ਡੂੰਘਾ ਅਫ਼ਸੋਸ ਹੈ...ਹਾਲਾਂ ਕਿ ਉਸ ਵਰਗੀ ਸੁੰਦਰ ਇਸਤ੍ਰੀ ਦੇ ਮਨ ਵਿਚ ਅਜਿਹਾ ਦੁੱਖ ਹੋਣਾ ਕੁਦਰਤੀ...

ਵਿਨੋਦ : (ਸਵੇਤਾ ਨੂੰ ਵੇਖ ਕੇ) ਹੇਮ, ਯੂ ਆਰ ਗੋਇੰਗ ਟੂ ਫ਼ਾਰ (ਸਵੇਤਾ ਤੇਜ਼ੀ ਨਾਲ ਮਿਤ੍ਰਾ ਨੂੰ ਧਕ ਕੇ ਪਰਦੇ ਤੋਂ ਹੀ ਮੁੜ ਜਾਂਦੀ ਹੈ ਅਤੇ ਪਿੱਛੇ ਪਿੱਛੇ ਮਿਤ੍ਰਾ ਵੀ)

ਹੇਮ : (ਪਿੱਛੇ ਮੁੜ ਕੇ) ਕਿਸਨੂੰ ਵੇਖ ਰਹੇ ਹੋ...

ਵਿਨੋਦ : (ਗੰਭੀਰ ਆਵਾਜ਼ ਵਿਚ) ਸਵੇਤਾ ਤੇਰੀ ਗੱਲ ਸੁਣ ਕੇ ਮੁੜ ਗਈ...

ਹੇਮ : ਸਵੇਤਾ ਨੇ ਮੇਰੀ ਗੱਲ ਸੁਣ ਲਈ ਹੈ ?

ਵਿਨੋਦ : ਗੱਲਾਂ ਤੂੰ ਮੇਰੀ ਕੰਨ ਵਿਚ ਤਾਂ ਕਰ ਨਹੀਂ ਰਿਹਾ ਸੀ। ਪਰ ਵਿਚ ਵਿਚ ਤੂੰ ਜੋ ਕਾਂਡ ਕਰ ਜਾਂਦਾ ਹੈਂ....ਹੇਮ ਮੈਨੂੰ ਤਾਂ ਲਗਦਾ ਹੈ ਤੈਨੂੰ ਹੀ ਕੋਈ ਕੰਪਲੈਕਸ ਹੋ ਗਿਆ ਹੈ...

ਹੇਮ : (ਹੈਰਾਨੀ ਨਾਲ) ਮੈਨੂੰ...?

ਵਿਨੋਦ : ਹਾਂ, ਹਾਂ, ਤੈਨੂੰ ! ਕੀ ਹੈਰਾਨੀ ਹੋ ਰਹੀ ਹੈ ? ਤੂੰ ਸਾਈਕਾਲੋਜਿਸਟ ਹੈ ਤਾਂ ਕੀ ਤੈਨੂੰ ਕੰਪਲੈਕਸ ਨਹੀਂ ਹੋ ਸਕਦਾ ? ਤੂੰ ਕੀ ਆਦਮੀਆਂ ਤੋਂ ਬਾਹਰ ਹੈ ?

ਹੇਮ : ਨਹੀਂ, ਅਜਿਹਾ ਤਾਂ ਨਹੀਂ !

ਵਿਨੋਦ : ਤਾਂ ਫਿਰ ?...ਆਪਣੀ ਕਮਜ਼ੋਰ ਸਿਹਤ ਲਈ। ਨਹੀਂ ਤਾਂ ਇਨ੍ਹਾਂ ਦਸ ਸਾਲਾਂ ਵਿਚ ਤੂੰ ਸਵੇਤਾ ਪ੍ਰਤੀ ਆਪਣੇ ਆਪ ਨੂੰ ਅਯੋਗ ਕਿਉਂ ਸਮਝਦਾ ਰਿਹਾ ਹੈਂ....ਕੰਪਲੈਕਸ ਤੇਰੇ ਵਿਚ ਹੈ... ਸਵੇਤਾ ਵਿਚ ਨਹੀਂ...ਕਿਉਂ ?

ਹੇਮ : (ਤ੍ਰਭੁਕ ਕੇ) ਹੈਂ ।...ਸਵੇਤਾ ਵਿਚ ਨਹੀਂ, ਮੇਰੇ ਵਿਚ ਹੈ ?

ਵਿਨੋਦ : (ਅੰਦਰ ਜਾਂਦਿਆਂ) ਹਾਂ—ਹਾਂ, ਤੇਰੇ ਵਿਚ ਹੈ ! ਮੈਨੂੰ ਤਾਂ ਇਹੋ ਲਗਦਾ ਹੈ (ਚਲਾ ਜਾਂਦਾ ਹੈ)

ਹੇਮ : (ਥਤ੍ਹਕਵੇਂ ਪੈਰੀਂ ਟਹਿਲਦਾ ਹੈ) ਮੇਰਾ ? ਸਵੇਤਾ ਵਿਚ ਨਹੀਂ ?

ਮੇਰੇ ਵਿਚ ? (ਹੌਲੀ ਹੌਲੀ ਕਮਰੇ ਵਿਚ ਹਨੇਰਾ ਹੋ ਜਾਂਦਾ ਹੈ, ਹੇਮ ਸਵਿਚ ਦਬਾਉਂਦਾ ਹੈ, ਕਮਰੇ ਵਿਚ ਰੌਸ਼ਨੀ ਹੋ ਜਾਂਦੀ ਹੈ। ਬਾਹਰੋਂ ਦੌੜਦੀ ਹੋਈ ਰੀਨਾ ਆਉਂਦੀ ਹੈ।)

ਰੀਨਾ : ਪਾਪਾ...ਪਾਪਾ...ਪਾਪਾ ਜੀ (ਹਫਦਿਆਂ)

ਹੇਮ : (ਰੀਨਾ ਨੂੰ ਗੋਦ ਵਿਚ ਲੈ ਕੇ) ਕਿਉਂ ਬੇਟੀ ? ਇੰਜ ਕਿਉਂ ਹਫ ਰਹੀ ਹੈਂ, ਕੀ ਹੋਇਆ ?

ਰੀਨਾ : ਪਾਪਾ, ਮੈਂ ਨਾਥੀਆ ਨਾਲ ਘੁੰਮਣ ਗਈ ਸੀ...ਪਾਰਕ ਵਿਚ ਇਕ ਔਰਤ ਨੇ ਗੋਦ ਵਿਚ ਚੁੱਕ ਲਿਆ ਤੇ ਕਹਿਣ ਲੱਗੀ... ਕਹਿਣ ਲੱਗੀ...

ਹੇਮ : (ਮੁਸਕਰਾਉਂਦੇ ਚਿਹਰੇ ਨਾਲ) ਕੀ ਕਿਹਾ ਬੇਟੀ ?

ਰੀਨਾ : ਬੋਲੀ ਤੂੰ ਤਾਂ ਬਹੁਤ ਸੋਹਣੀ...

ਹੇਮ : ਵਾਹ ! ਤੈਨੂੰ ਬਹੁਤ ਸੁੰਦਰ ਕਿਹਾ ?

ਰੀਨਾ : ਹਾਂ...ਪੁੱਛ ਨਾ ਨਾਥੀਆ ਤੋਂ ?

ਹੇਮ : ਨਾਥੀਆ ਤੋਂ ਕਿਉਂ ਪੁੱਛਾਂ, ਤੂੰ ਕੋਈ ਝੂਠ ਆਖਦੀ ਹੈਂ ?

ਰੀਨਾ : ਪਾਪਾ, ਮੈਂ ਕੀ ਬਹੁਤ ਸੋਹਣੀ ਹਾਂ ?

ਹੇਮ : ਹਾਂ ਬੇਟੀ, ਤੂੰ ਬਹੁਤ ਸੋਹਣੀ ਹੈਂ।

(ਸਵੇਤਾ ਨੂੰ ਘਸੀਟਦੇ-ਘਸੀਟਦੇ ਮਿਤ੍ਰਾ ਦਾ ਪ੍ਰਵੇਸ਼ ਅਤੇ ਪਿੱਛੇ ਪਿੱਛੇ ਵਿਨੋਦ)

ਸਵੇਤਾ : ਓਹ !...ਛੱਡ ਨਾ ਮਿਤ੍ਰਾ...ਕਿਉਂ ਐਵੇਂ ਖਿਚੀ ਜਾਂਦੀ ਹੈ, ਦੱਸ ਤਾਂ...।

ਮਿਤ੍ਰਾ : ਚੁੱਪ ਕਰ ਤੂੰ ਨਿਕੰਮੀ ਕਿਤੋਂ ਦੀ...ਬੈਠ ਇਥੇ...

ਰੀਨਾ : (ਮਾਂ ਨੂੰ ਵੇਖ ਕੇ) ਪਾਪਾ...ਮੈਂ ਕੀ ਮਾਂ ਤੋਂ ਵੀ ਸੋਹਣੀ ਹਾਂ ?

ਹੇਮ : ਹੈਂ (ਇਧਰ ਉਧਰ ਜਾਂਦਾ ਹੈ)

(ਹੇਮ ਦੇ ਜੀਜੇ ਵਕੀਲ ਸੁਮੰਤ ਦਾ ਅਚਾਨਕ ਪ੍ਰਵੇਸ਼) ਵੇਖਣ ਵਿਚ ਬਹੁਤ ਕਾਲੇ ਅਤੇ ਮੋਟੇ—ਖੂਬ ਖੁਸ਼ਮਿਜ਼ਾਜ਼ ਆਦਮੀ। ਸਾਰੇ ਉਨ੍ਹਾਂ ਨੂੰ ਮਿਸਟਰ ਰੋਲਰ ਕਹਿੰਦੇ ਹਨ। ਉਨ੍ਹਾਂ ਨੂੰ ਵੀ ਆਦਤ ਪੈ ਗਈ ਹੈ...ਇਥੋਂ ਤਕ ਕਿ ਸੁਮੰਤ ਬਾਬੂ ਆਖਣ ਤੇ ਅਚਾਨਕ ਉਨ੍ਹਾਂ ਨੂੰ ਸਮਝ ਹੀ ਨਹੀਂ ਆਉਂਦੀ ਕਿ ਸੁਮੰਤ ਕੌਣ ਹੈ... ਸਰੀਰ ਤੇ ਹਮੇਸ਼ਾ ਕਾਲਾ ਕੋਟ ਤੇ ਸਫ਼ੇਦ ਪੈਂਟ ਦਾ ਹੇਠਲਾ ਹਿੱਸਾ

ਘਸਦਿਆਂ ਘਸਦਿਆਂ ਪਾਟ ਗਿਆ ਹੈ...ਗਿੱਟਿਆਂ ਤੋਂ ਚਾਰ ਉਂਗਲ ਉੱਤੇ ਉਠ ਗਿਆ ਹੈ)

ਸੁਮੰਤ : ਬੇਟੀ ਰੀਨਾ...ਜ਼ਰੂਰ...ਜ਼ਰੂਰ ਤੂੰ ਮਾਂ ਤੋਂ ਵੀ ਸੋਹਣੀ ਹੈਂ... ਕਿਉਂ ਹੇਮ...ਇਹ ਜ਼ਰਾ ਜਿਹੀ ਗੱਲ ਕਹਿਣ ਵਿਚ ਤੈਨੂੰ ਕੀ ਤਕਲੀਫ਼ ਹੈ ?

ਰੀਨਾ : (ਖੁਸ਼ ਹੋ ਕੇ) ਸੱਚ ਕਹਿੰਦੇ ਹੋ ਰੋਲਰ ਅੰਕਲ...ਮੈਂ ਮਾਂ ਤੋਂ ਵੀ ਸੋਹਣੀ ਹਾਂ ?

ਸੁਮੰਤ : (ਰੀਨਾ ਨੂੰ ਗੋਦ ਵਿਚ ਲੈ ਕੇ) ਹਾਂ ਬੇਟੀ...ਤੂੰ ਆਪਣੀ ਮਾਂ ਨਾਲੋਂ ਬਹੁਤ ਸੋਹਣੀ ਹੈਂ। ਕਿਉਂ ਸਵੇਤਾ ਦੇਵੀ ਇਹ ਗੱਲ ਝੂਠ ਹੈ ?

ਸਵੇਤਾ : (ਹੱਸ ਕੇ) ਨਹੀਂ ਜੀ, ਝੂਠ ਕਿਉਂ ਹੋਵੇਗੀ ?

ਸੁਮੰਤ : ਝੂਠ ਨਹੀਂ ਹੈ ਤਾਂ ? ਸਮਝਿਆ ਏ ਵਿਨੋਦ...ਸਾਡਾ ਹੇਮ ਤਾਂ ਜੱਭਲ ਹੀ ਰਿਹਾ...

ਸਵੇਤਾ : ਰੀਨਾ...ਮੁੰਨੀ...ਤੇਰੀ ਪੜ੍ਹਾਈ ਦਾ ਵਕਤ ਹੋ ਗਿਆ।

ਰੀਨਾ : (ਅਣਮੰਨੀ ਜਿਹੀ ਮੂੰਹ ਫੁਲਾ ਕੇ ਸਵੇਤਾ ਵਲ ਵੇਖਦੀ ਜਾਂਦੀ ਹੈ। ਸਭ ਮਸਤ ਜਿਹੇ ਉਧਰ ਵੇਖਦੇ ਹਨ। ਪਰਦੇ ਕੋਲ ਰੁਕ ਜਾਂਦੀ ਹੈ ਅਤੇ ਸੁਮੰਤ ਵਲ ਵੇਖਦੀ ਹੈ।)
ਰੋਲਰ ਅੰਕਲ...ਤੁਸੀਂ ਜਾਂਦੇ ਸਮੇਂ ਮੈਨੂੰ ਮਿਲ ਕੇ ਜਾਣਾ।

ਸੁਮੰਤ : ਹਾਂ, ਜ਼ਰੂਰ ਮਿਲ ਕੇ ਜਾਵਾਂਗਾ।

ਸਵੇਤਾ : ਹੂੰ...ਬਿਲਕੁਲ ਹੁਕਮਨਾਮਾ...ਇਹ ਕੁੜੀ ਤਾਂ ਦਿਨ ਬਦਿਨ...

ਰੀਨਾ : ਰੋਲਰ ਅੰਕਲ...ਤੁਸੀਂ ਜੋ ਕਹਾਣੀ ਅੱਧੀ ਛੱਡੀ ਸੀ ਨਾ, ਅੱਜ ਉਹ ਪੂਰੀ ਕਰਨੀ ਹੋਵੇਗੀ...ਨਹੀਂ ਤਾਂ ਵੇਖਣਾ ਮੈਂ ਤੁਹਾਡੇ ਨਾਲ ਨਹੀਂ ਬੋਲਾਂਗੀ।

ਸੁਮੰਤ : (ਹੱਸ ਕੇ) ਹਾਂ ਬੇਟੀ, ਨਹੀਂ ਤੂੰ ਰੋਲਰ ਅੰਕਲ ਦੇ ਇਸ ਮਟਕੇ ਤੇ ਤਿਰਕਿਟ ਧਾ ਤਿਰਕਿਟ ਧਾ ਸ਼ੁਰੂ ਕਰ ਦੇਵੇਂਗੀ। (ਰੀਨਾ ਖਿੜ ਖਿੜਾ ਕੇ ਛਾਲਾਂ ਮਾਰਦੀ ਭੱਜ ਜਾਂਦੀ ਹੈ। ਸੁਮੰਤ ਮੁਸਕ-ਰਾਉਂਦਿਆਂ ਉਧਰ ਵੇਖਦਾ ਰਹਿੰਦਾ ਹੈ।)

ਵਿਨੋਦ : ਹਾਂ, ਤਾਂ ਕੀ ਕਹਿੰਦੇ ਸੀ ਸੁਮੰਤ ਬਾਬੂ...? (ਸੁਮੰਤ ਜਿਵੇਂ ਸੁਣਦਾ ਹੀ ਨਹੀਂ ਹੈ) ਓਹ...ਆਈ ਐਮ ਸਾਰੀ ਮਿਸਟਰ

ਰੋਲਰ !

ਸੁਮੰਤ : ਹੈਂ...?...ਹਾਂ...ਕੀ ਕਹਿ ਰਹੇ ਸੀ ਵਿਨੋਦ ?

ਵਿਨੋਦ : ਤੁਸੀਂ ਕੁਝ ਆਖ ਰਹੇ ਸੀ ਹੇਮ ਦੇ ਬਾਰੇ ?

ਸੁਮੰਤ : ਹਾਂ ? ਓ ਹਾਂ....ਹਾਂ...ਹਾਂ...ਹੇਮ ਆਪਣਾ ਜੋ ਹੈ ਨਾ, ਆਦਮੀ ਨਹੀਂ ਬਣ ਸਕਿਆ...ਇਤਨਾ ਜੋਰੂ ਦਾ ਗੁਲਾਮ...ਬਸ ਸਵੇਤਾ ਦੇ ਪੱਲੇ ਨਾਲ ਸਦਾ ਬੰਨ੍ਹੇ ਰਹਿਣ ਦੀ ਇੱਛਾ...ਕਿਉਂ ਸਵੇਤਾ ਦੇਵੀ ?

ਵਿਨੋਦ : ਮੈਂ ਤੁਹਾਡੇ ਨਾਲ ਬਿਲਕੁਲ ਸਹਿਮਤ ਹਾਂ ਮਿਸਟਰ ਰੋਲਰ !

ਸੁਮੰਤ : (ਸਵੇਤਾ ਵਲ ਵੇਖ ਕੇ ਹੱਸਦਾ ਹੈ) ਹਾਲਾਂ ਕਿ ਸਵੇਤਾ ਵਰਗੀ ਉਰਵਸ਼ੀ ਦਾ ਕਾਇਲ ਹੋਣ ਦੀ ਕਿਸ ਵਿਚ ਇੱਛਾ ਨਹੀਂ ਹੋਵੇਗੀ ?

ਸਵੇਤਾ : ਉਹ...ਹੁਣ ਬਸ ਕਰੋ...ਇਕ ਵਾਰੀ ਛਿੜਣ ਪਿਛੋਂ ਬਸ ਚੁੱਪ ਹੋਣ ਦਾ ਤਾਂ ਨਾਂ ਹੀ ਨਹੀਂ ਲੈਂਦੇ !

ਮਿਤ੍ਰਾ : ਕਿਉਂ...ਤੈਨੂੰ ਬੁਰੀ ਲਗਦੀ ਹੈ ਕੀ ਸੁਮੰਤ ਬਾਬੂ ਦੀ ਕੀਤੀ ਹੋਈ ਤਾਰੀਫ਼ ? ਤੇਰੀ ਥਾਂ ਤੇ ਮੈਂ ਹੁੰਦੀ ਤਾਂ ਇਨ੍ਹਾਂ ਗੱਲਾਂ ਨੂੰ ਡੀਕ ਲਾ ਕੇ ਪੀ ਜਾਂਦੀ।

ਸਵੇਤਾ : ਅੱਛਾ, ਤਾਂ ਤੂੰ ਡੀਕ ਲਾ ਕੇ ਪੀ, ਵਿਨੋਦ ਬਾਬੂ...ਤੁਹਾਡੇ ਵਿਰੁੱਧ ਸ਼ਿਕਾਇਤ...

ਹੇਮ : (ਸੁਮੰਤ ਨੂੰ) ਪਹਿਲਾਂ ਤਾਂ ਇਹ ਦੱਸ ਕਿ ਇਤਨੇ ਦਿਨ ਕਿੱਥੇ ਲੁਕੇ ਰਹੇ ਭਾਈ ?

ਸੁਮੰਤ : ਹੋਰ ਕਿੱਥੇ ਲੁਕਦਾ ਇਸ ਵਿਸ਼ਾਲ ਕਾਇਆ ਨੂੰ ਲੈ ਕੇ। ਤੁਹਾਡੀ ਧੱਕੜ ਭੈਣ ਜੀ ਦੇ ਹੁਕਮ ਦੀ ਤਾਮੀਲ ਜੋ ਕਰ ਰਿਹਾ ਸੀ, ਇਨ੍ਹਾਂ ਕੁਝ ਦਿਨਾਂ ਤੋਂ...

ਸਵੇਤਾ : (ਸੁਮੰਤ ਦੇ ਕੋਲ ਜਾ ਕੇ ਅਤੇ ਕਮਰ ਵਿਚ ਹੱਥ ਪਾ ਕੇ) ਚਲ ਰਹੀ ਸੀ ਤਾਂ ? ਫਿਰ ਦੂਸਰਿਆਂ ਨੂੰ ਕਿਸ ਮੂੰਹ ਨਾਲ ਜੋਰੂ ਦਾ ਗ਼ੁਲਾਮ ਆਖਦੇ ਹੋ ?

ਵਿਨੋਦ : ਊਂ ਹੂੰ...ਹੇਮਾ ਨੂੰ ਅਤੇ ਮਿਸਟਰ ਰੋਲਰ ਨੂੰ ਜੋਰੂ ਦਾ ਗੁਲਾਮ ਆਖਣਾ ਇਕੋ ਹੀ ਗੱਲ ਨਹੀਂ ਸਵੇਤਾ ਦੇਵੀ...ਕਾਫ਼ੀ ਫ਼ਰਕ ਹੈ...

ਸੁਮੰਤ : (ਠਹਾਕਾ ਮਾਰ ਕੇ) ਅਲਬੱਤਾ ! (ਸਵੇਤਾ ਵਲ ਵੇਖ ਕੇ) ਕਿਉਂ ਠੀਕ ਹੈ ਨਾ ?...ਅੱਛਾ ਸਾਲਿਗ ਰਾਮ ਜੀ, ਸੁਣੋ ਮੇਰਾ ਇਕ ਸੁਝਾਅ ਹੈ...

ਹੇਮ : ਕਿਹਾ ਸੁਝਾਅ ?

ਸੁਮੰਤ : ਸੁਝਾਅ ਕੋਈ ਖਾਸ ਨਹੀਂ...ਤੁਹਾਡੇ ਅਠਵੇਂ ਭਣੇਵੇਂ ਦਾ ਅੰਨਪ੍ਰਾਸ਼ਨ (ਇਕ ਭੋਜ) ਹੋਵੇਗਾ। ਇਸਦੇ ਲਈ ਇਕ ਉਤਸਵ ਦਾ ਪ੍ਰਬੰਧ...

ਮਿਤ੍ਰਾ : ਵਾਹ...ਕਦੋਂ ਕਰ ਰਹੇ ਹੋ ?

ਵਿਨੋਦ : (ਖੁਸ਼ ਹੋ ਕੇ) ਛੋਟਾ-ਮੋਟਾ ਭੋਜ ਹੋਵੇਗਾ ? ਮੈਨੂੰ ਜ਼ਰਾ ਪਹਿਲਾਂ ਤੋਂ ਹੀ ਦੱਸ ਦਿਉ ਮਿਸਟਰ ਰੋਲਰ !

ਮਿਤ੍ਰਾ : ਖੂਬ, ਪੇਟੂ ਹੋ ਤੁਸੀਂ...ਹੇ ਭਗਵਾਨ ! ਤੁਸੀਂ ਤਾਂ ਮੇਰਾ ਚਲਣਾ ਫਿਰਨਾ ਵੀ ਮੁਸ਼ਕਿਲ ਕਰ ਦਿਉਗੇ।

ਵਿਨੋਦ : ਓਹ ! ਰੰਗ ਵਿਚ ਭੰਗ ਨਾ ਪਾ ਮਿਤ੍ਰਾ।

ਸਵੇਤਾ : ਬੋਲੋ-ਬੋਲੋ, ਕਦੋਂ ਕਰ ਰਹੇ ਹੋ ਟੂਲੂ ਦਾ ਅੰਨਪ੍ਰਾਸ਼ਨ ? ਵਾਹ ! ਖੂਬ ਕਿਹਾ...

(ਇਨ੍ਹਾਂ ਸਾਰਿਆਂ ਦੇ ਬੋਲਦਿਆਂ ਸੁਮੰਤ ਸਭ ਦੇ ਮੂੰਹ ਵੱਲ ਵੇਖ ਰਿਹਾ ਸੀ—ਗੱਲ ਪੂਰੀ ਹੋਣ ਤੇ)

ਸੁਮੰਤ : ਬਸ, ਮੇਰੀ ਗੱਲ ਸੁਣੇ ਬਿਨਾਂ ਹੀ ਸਭ ਖੁਸ਼ ਹੋ ਗਏ ?

ਵਿਨੋਦ : ਗੱਲ ਹੀ ਖੁਸ਼ ਹੋਣ ਵਾਲੀ ਜੁ ਹੋਈ। ਖਾਣ-ਪੀਣ ਦਾ ਮਾਮਲਾ ਜੁ ਹੋਇਆ।

ਸੁਮੰਤ : ਅਰੇ, ਨਾ ਬਾਬਾ ਨਾ...ਨਾਨਕੇ ਘਰ, ਮਤਲਬ ਮੇਰੀ ਅਰਧਾਂਗਿਨੀ ਦੇ ਇਕਲੌਤੇ ਭਰਾ ਸ੍ਰੀਮਾਨ ਹੇਮਕਾਂਤ ਦੇ ਘਰ।

ਸਵੇਤਾ : ਸੱਚ ? ਵਾਹ...ਖੂਬ ਰਹੇਗਾ...ਵੀ ਵੈਲਕਮ ਦਾ ਪ੍ਰਪੋਜ਼ਲ।

ਸੁਮੰਤ : ਸੱਚਮੁਚ ?...ਪਰ ਪ੍ਰਪੋਜ਼ਲ ਪੂਰਾ ਨਹੀਂ ਹੋਇਆ।

ਮਿਤ੍ਰਾ : ਓਹ ! ਗੱਲ ਜਲਦੀ ਪੂਰੀ ਕਰੋ ਨਾ।

ਸੁਮੰਤ : ਉਤਸਵ ਦਾ ਸਾਰਾ ਖਰਚ ਨਾਨਕੇ ਕਰਨਗੇ (ਹੇਮ ਸਵੇਤਾ ਵਲ ਵੇਖਦਾ ਹੈ...ਠਹਾਕਾ ਮਾਰ ਕੇ) ਵਾਹ...ਬੋਲੋ ਸਵੇਤਾ...ਕਿਉਂ ਨਾਈਸ ਪ੍ਰਪੋਜ਼ਲ ਹੈ ਨਾ ? ਹੁਣ ਤਾਂ ਵੈਲਕਮ ਕਰੋ !

ਹੇਮ : ਇੱਥੇ ਹੀ ਹੋਵੇਗਾ ਟੂਲੂ ਦਾ ਅੰਨਪ੍ਰਾਸ਼ਨ...

ਸੁਮੰਤ : (ਸਵੇਤਾ ਵਲ ਸਿਰ ਹਿਲਾ ਕੇ ਇਸ਼ਾਰਾ ਕਰਦੇ ਹੋਏ) ਪਰ ਇਜਾਜ਼ਤ ?

ਸਵੇਤਾ : (ਮੁਸਕਰਾ ਕੇ) ਨਹੀਂ, ਨਹੀਂ ਦਿਆਂਗੀ...ਤੁਸੀਂ ਬਹੁਤ ਚੰਦੇਬਾਜ ਹੋ...

ਸੁਮੰਤ : ਬਿਨਾਂ ਦਿਤੇ ਉਪਾਅ ਹੈ ? ਅੱਜਕਲ੍ਹ ਮੋਟੀ ਤਨਖਾਹ ਵਾਲੇ ਕਈ ਨੌਕਰੀ ਵਾਲੇ ਵੀ ਚੰਦੇ ਤੇ ਗੁਜ਼ਾਰਾ ਕਰਨ ਲਗ ਪਏ ਹਨ... ਤੇ ਆਪਣਾ ਕੰਮ ਤਾਂ ਇਕਦਮ ਠੰਢਾ ਪੈਂਦਾ ਜਾ ਰਿਹਾ ਹੈ।

ਮਿਤ੍ਰਾ : ਆਪਣੇ ਕੰਮ ਦੀ ਨਿੰਦਾ ਨਾ ਕਰੋ, ਲੱਛਮੀ ਛੱਡ ਜਾਏਗੀ।

ਸੁਮੰਤ : (ਹੱਸ ਕੇ) ਲੱਛਮੀ ਦੇ ਜਾਣ ਦਾ ਡਰ ਮੈਨੂੰ ਜ਼ਰਾ ਵੀ ਨਹੀਂ ਮਿਤ੍ਰਾ ਦੇਵੀ...ਨਿੰਦਾ ਤੋਂ ਕਾਫ਼ੀ ਪਹਿਲਾਂ ਉਹ ਮੈਨੂੰ ਤਿਆਗ-ਪੱਤਰ ਦੇ ਚੁੱਕੀ ਹੈ (ਸਭ ਹੱਸਦੇ ਹਨ)

ਵਿਨੋਦ : ਅੰਨਪ੍ਰਾਸ਼ਨ ਕਦੋਂ ਹੈ ਮਿਸਟਰ ਰੋਲਰ ?

ਸੁਮੰਤ : ਪਰਸੋਂ ! ਤੁਸੀਂ ਸਭ ਖਾਣੇ ਤੇ ਪਹੁੰਚ ਜਾਣਾ ਉਸ ਦਿਨ ਮੇਰੇ ਘਰ...

ਹੇਮ : ਤੁਹਾਡੇ ਘਰ ਕਿਉਂ...? ਇੱਥੇ ਹੋਵੇਗਾ ਟੂਲੂ ਦਾ ਅੰਨਪ੍ਰਾਸ਼ਨ ?

ਸੁਮਤ : ਨਾ ਨਾ...ਇਸ ਤਰ੍ਹਾਂ ਵੀ ਹੁੰਦਾ ਹੈ ਕਦੇ ? ਤੁਹਾਡੇ ਦੋਹਾਂ ਦਾ ਮਨ ਵੇਖ ਰਿਹਾ ਸਾਂ...ਦੋਵੇਂ ਬਰਾਬਰ ਹੋ ਫ਼ਜ਼ੂਲ ਖਰਚੀ ਵਿਚ...

ਸਵੇਤਾ : ਨਹੀਂ ਇੱਥੇ ਹੀ ਹੋਵੇਗਾ...ਜ਼ਰੂਰ ਇੱਥੇ ਹੋਵੇਗਾ...

ਸੁਮੰਤ : ਉਧਰ ਤੇਰੀ ਨਨਾਣ ਮੈਨੂੰ ਛੱਡੇਗੀ ਤਾਂ ਨਾ ?

ਸਵੇਤਾ : ਉਹ ਮੈਂ ਵੇਖ ਲਵਾਂਗੀ।

ਸੁਮੰਤ : ਤੂੰ ਵੇਖ ਲਵੇਂਗੀ ? ਫ਼ਿਰ ਐਤਕੀਂ ਹੀ ਕਿਉਂ, ਹਰ ਵਾਰੀ ਹੀ ਇੱਥੇ ਹੋਵੇ। ਮੈਨੂੰ ਕੋਈ ਇਤਰਾਜ਼ ਨਹੀਂ।

ਮਿਤ੍ਰਾ : (ਅਚਾਨਕ ਉਠ ਕੇ) ਕਿ ਮਿਸਟਰ ਮਿਸ਼ਰ, ਹੁਣ ਚਲਣਾ ਨਹੀਂ ਹੈ ?

ਵਿਨੋਦ : ਬਸ ਤੇਰੇ ਉਠਣ ਦੀ ਦੇਰ ਹੈ।

ਸਵੇਤਾ : ਅੱਜ ਏਡੀ ਛੇਤੀ ਕਿਉਂ ?

ਵਿਨੋਦ : ਬਿਨਾਂ ਉਠੇ ਕੋਈ ਚਾਰਾ ਹੈ ? ਮਿਤ੍ਰਾ ਦੇਵੀ ਦਾ ਹੁਕਮ।

ਮਿਤ੍ਰਾ : ਤੁਸੀਂ ਤਾਂ ਹੁਕਮ ਦੇ ਤਾਬੇਦਾਰ ਹੋ...ਵੈਸੇ ਤੁਹਾਡੀ ਉੱਠਣ ਦੀ ਮਰਜ਼ੀ ਨਹੀਂ ?

ਵਿਨੋਦ : ਨਾ...ਨਾ...ਨਹੀਂ...ਕਿਉਂ...ਇਹ ਲਉ ਉਠਿਆ ਮੈਂ ਤਾਂ...

(ਉਠ ਕੇ)

ਸਵੇਤਾ : (ਮੁਸਕਰਾ ਕੇ) ਚੰਗੀ ਨਕੇਲ ਪਾ ਰਖੀ ਏ ਇਨ੍ਹਾਂ ਨੂੰ ਮਿਤ੍ਰਾ ?

ਵਿਨੋਦ : (ਸਵੇਤਾ ਵਲ ਵੇਖ ਕੇ) ਸਵੇਤਾ ਦੇਵੀ, ਤੁਸੀਂ ਗਲਤ ਨਹੀਂ ਕਿਹਾ।

ਮਿਤ੍ਰਾ : ਆਹਾ ਹਾ....ਮਿਸਟਰ ਮਿਸ਼ਰ ਲਈ ਬੜਾ ਦਰਦ ਹੈ।
(ਹੇਮ ਸਵੇਤਾ ਵਲ ਵੇਖਦਾ ਹੈ)

ਸਵੇਤਾ : (ਮੁਸਕਰਾ ਕੇ ਵਿਨੋਦ ਵਲ ਵੇਖ ਕੇ) ਨਾ ਹੋਵੇਗਾ ਕਿਉਂ, ਦੱਸੋ... ਏਡੇ ਵੱਡੇ ਗੁਣਵਾਨ ਆਦਮੀ ਨੂੰ ਮੁੱਠੀ ਵਿਚ ਕੀਤਾ ਹੋਇਆ...
(ਹੇਮ, ਬਾਰ ਬਾਰ ਭੌਆਂ ਸੁੰਗੇੜ ਕੇ ਵਿਨੋਦ ਵਲ ਵੇਖਦਾ ਹੈ... ਗੰਭੀਰ ਹੋ ਜਾਂਦਾ ਹੈ)

ਸੁਮੰਤ : ਇਸ ਮਾਮਲੇ ਵਿਚ ਕੋਈ ਕਿਸੇ ਤੋਂ ਘੱਟ ਨਹੀਂ ਸਵੇਤਾ ਦੇਵੀ... ਇਥੋਂ ਤਕ ਕਿ ਸਾਡੀ ਸ੍ਰੀਮਤੀ ਜੀ ਵੀ ਸ਼ਾਮਲ ਹਨ...
(ਸਭ ਹੱਸਦੇ ਹਨ, ਹੇਮ ਨੂੰ ਛੱਡ ਕੇ)

ਵਿਨੋਦ : (ਹੇਮ ਵਲ ਵੇਖ ਕੇ) ਲੱਗਦਾ ਹੈ, ਹੇਮ ਨੂੰ ਸਾਡੀਆਂ ਗੱਲਾਂ ਵਿਚ ਕੋਈ ਮਜ਼ਾ ਨਹੀਂ ਆ ਰਿਹਾ...ਚਲੋ ਮਿਤ੍ਰਾ !

ਹੇਮ : ਓ ਭਾਈ ਨਹੀਂ...ਮੈਂ ਲੈ ਤਾਂ ਰਿਹਾ ਹਾਂ ਮਜ਼ਾ...

ਸੁਮੰਤ : ਅਸੀਂ ਮਜ਼ਾ ਲੈ ਕੇ ਖਤਮ ਵੀ ਕਰ ਚੁਕੇ ਅਤੇ ਤੂੰ ਅਜੇ ਮਜ਼ਾ ਲੈ ਹੀ ਰਿਹਾ ਹੈਂ....ਵਾਹ, ਭਈ...ਵਾਹ ਮੈਂ ਵੀ ਚੱਲਾਂ...
(ਰੀਨਾ ਦਾ ਦੌੜਦੇ ਦੌੜਦੇ ਪ੍ਰਵੇਸ਼)

ਰੀਨਾ : ਰੋਲਰ ਅੰਕਲ...ਤੁਸੀਂ ਤਾਂ ਮੈਨੂੰ ਕਹਾਣੀ ਸੁਣਾਉਣ ਵਾਲੇ ਸੀ ?

ਸੁਮੰਤ : ਹਾਂ ਸੱਚ, ਮੈਂ ਤਾਂ ਭੁੱਲ ਹੀ ਗਿਆ ਸਾਂ। ਅੱਛਾ, ਚਲ ਬੇਟਾ ਮੈਂ ਚਲਦਾ ਹਾਂ....

ਸਵੇਤਾ : ਸ਼ੈਤਾਨ ਨੂੰ ਵੇਖੋ, ਪੜ੍ਹਣ ਤਾਂ ਗਈ ਨਹੀਂ, ਇਥੇ ਹੀ ਕਿਧਰੇ ਲੁਕੀ ਬੈਠੀ ਸੀ...

ਸੁਮੰਤ : ਭਈ ਸਮਝਦੇ ਨਹੀਂ, ਉਸਦੇ ਰੋਲਰ ਅੰਕਲ ਦੇ ਹੁੰਦਿਆਂ ਉਸਦਾ ਮਨ ਪੜ੍ਹਾਈ ਵਿਚ ਲਗੇਗਾ ?

ਵਿਨੋਦ : ਤਾਂ...ਅਸੀਂ ਫਿਰ ਚਲਦੇ ਹਾਂ, ਮਿਸਟਰ ਰੋਲਰ....ਪਰਸੋਂ ਇਥੇ...

ਸੁਮੰਤ : (ਜਾਂਦੇ ਜਾਂਦੇ) ਹਾਂ, ਪਰਸੋਂ ਇਥੇ ਹੀ...ਰਾਤ ਦੇ ਅੱਠ ਵਜੇ... ਭੁੱਲਣਾ ਨਹੀਂ ਹੋਵੇਂ ?

ਵਿਨੋਦ : ਨਾ, ਨਾ ਇਹ ਕੋਈ ਭੁੱਲਣ ਦੀ ਗੱਲ ਹੈ ?

ਮਿਤ੍ਰਾ : ਅੱਜ ਤੋਂ ਹੀ ਕਾਰਮਿਨੇਟਿਵ ਮਿਕਸਚਰ ਲੈਣਾ ਸ਼ੁਰੂ ਕਰ ਦਿਉ। ਸਵੇਤਾ, ਮੈਂ ਚਲਦੀ ਹਾਂ....ਨੱਚਣ ਤੋਂ ਤਾਂ ਨਾਂਹ ਕਰ ਦਿੱਤੀ।

ਸਵੇਤਾ : ਬੁਰਾ ਨਾ ਮੰਨਣਾ !

(ਹੇਮ ਅਤੇ ਸਵੇਤਾ ਤੋਂ ਵਿਦਾ ਲੈ ਦੋਵੇਂ ਚਲੇ ਜਾਂਦੇ ਹਨ... ਸਵੇਤਾ ਛੱਡਣ ਲਈ ਕਮਰੇ ਤੋਂ ਬਾਹਰ ਆਉਂਦੀ ਹੈ...ਸਵੇਤਾ ਪਰਤ ਕੇ ਕੁਰਸੀ ਤੇ ਬੈਠਦੀ ਹੈ....ਹੇਮ ਵੱਲ ਵੇਖਦੀ ਹੈ)

ਹੇਮ : ਨੱਚਣ ਤੋਂ ਇਨਕਾਰ ਕੀਤਾ...ਇਤਨੇ ਜ਼ੋਰ ਨਾਲ ?

ਸਵੇਤਾ : ਬੁੱਢੀ ਹੋਣ ਤਕ ਨਚਦੀ ਰਵ੍ਹਾਂ ਕੀ ?

ਹੇਮ : ਬੁੱਢੀ ?

ਸਵੇਤਾ : ਹੋਰ ਨਹੀਂ ਤਾਂ ਕੀ ? ਦੋ-ਦੋ ਬੱਚੇ (ਹੇਮ ਠਹਾਕਾ ਮਾਰ ਕੇ ਹੱਸਦਾ ਹੈ) ਇਤਨੀ ਜ਼ੋਰ ਨਾਲ ਠਹਾਕਾ ਕਿਉਂ ਮਾਰਿਆ ? ਕੀ ਫ਼ਜ਼ੂਲ ਗੱਲ ਕਹੀ ਹੈ ?

ਹੇਮ : ਨਹੀਂ ?

ਸਵੇਤਾ : ਤਾਂ ਫਿਰ ਇਸ ਤਰ੍ਹਾਂ ਠਹਾਕਾ ਮਾਰ ਕੇ ਹੱਸਣ ਦਾ ਮਤਲਬ ?

ਹੇਮ : ਹਮੇਸ਼ਾ ਨੱਚਣ ਦਾ ਤੇਰੇ ਵਿਚ ਇਤਨਾ ਹਠ...ਮਹੀਨਾ ਪਹਿਲਾਂ ਤਾਂ ਨੱਚੀ ਸੀ...ਅੱਜ ਨਾਂਹ ਕਰ ਦੇਣੀ ਅਜੀਬ ਨਹੀਂ ਸੀ ?

ਸਵੇਤਾ : (ਦ੍ਰਿੜ੍ਹ ਆਵਾਜ਼ ਵਿਚ) ਅਜੀਬ ਕਿਉਂ ? ਸਭ ਮੇਰੀ ਇੱਛਾ ਉਤੇ ਨਿਰਭਰ ਕਰਦਾ ਹੈ।

ਹੇਮ : ਓ....(ਕੁਝ ਪਲ ਬਾਅਦ)

ਪਰ ਕਿਸੇ ਚੰਗੇ ਕੰਮ ਲਈ ਇਨਕਾਰ ਕਰਨਾ ਉਚਿਤ ਨਹੀਂ ਸੀ...ਫਿਰ—ਤੇਰੇ ਨਾਚ ਦੀ ਕਿੰਨੀ ਤਾਰੀਫ਼ ਹੁੰਦੀ...ਕਿਤਨੇ ਹੀ ਮਸਤ ਦਿਲ ਤੇਰੇ ਨ੍ਰਿੱਤ ਦੀ ਤਾਲ ਤੇ...

ਸਵੇਤਾ : (ਰੁੱਖੀ ਆਵਾਜ਼ ਵਿਚ) ਕੀ ਕਹਿਣਾ ਚਾਹੁੰਦੇ ਹੋ ?

ਹੇਮ : ਨਹੀਂ...ਕੁਝ ਨਹੀਂ...

ਸਵੇਤਾ : (ਉਠ ਕੇ ਦ੍ਰਿੜ ਆਵਾਜ਼ ਵਿਚ) ਮੈਂ ਵੀ ਕੁਝ ਸੁਣਨਾ ਨਹੀਂ ਚਾਹੁੰਦੀ...(ਚਲੀ ਜਾਂਦੀ ਹੈ)

(ਹੇਮਕਾਂਤ ਸਵੇਤਾ ਦੇ ਜਾਣ ਵਾਲੀ ਦਿਸ਼ਾ ਵਲ ਵੇਖਦਾ ਰਹਿੰਦਾ ਹੈ, ਹੱਸਦਾ ਹੈ, ਹੌਲੀ ਹੌਲੀ ਮੰਚ ਤੇ ਹਨੇਰਾ ਹੋ ਜਾਂਦਾ ਹੈ।)

# ਦੂਜੀ ਝਾਕੀ

ਅਗਲੇ ਦਿਨ—ਹੇਮਕਾਂਤ ਦਾ ਡ੍ਰਾਇੰਗ ਰੂਮ—ਰਾਤ ਦੇ ਦਸ ਵਜੇ—ਡ੍ਰਾਇੰਗ ਰੂਮ ਵਿਚ ਹਨੇਰਾ—ਰੀਨਾ, ਤੀਲੀ ਬਾਲਦੀ ਬਾਲਦੀ ਆਉਂਦੀ ਹੈ—ਤੀਲੀ ਨੂੰ ਪੂਰੀ ਬਲ ਜਾਣ ਤਕ ਫੜੀ ਰਖਦੀ ਹੈ—ਦੋ ਤਿੰਨ ਤੀਲੀਆਂ ਬਲ ਚੁੱਕਣ ਤੇ ਨਾਥੀਆ ਦਾ ਪ੍ਰਵੇਸ਼ ਅਤੇ ਰੀਨਾ ਨੂੰ ਤੀਲੀ ਬਾਲਦੇ ਵੇਖ ਕਮਰੇ ਵਿਚ ਰੌਸ਼ਨੀ ਕਰ ਦਿੰਦਾ ਹੈ।

ਨਾਥੀਆ : ਵੇਖੋ, ਵੇਖੋ, ਵੇਖੋ...ਇਹ ਕੀ ਹੋ ਰਿਹਾ ਏ ਰੀਨਾ ਬਾਈ ? ਬੁਲਾਵਾਂ ਮਾਂ ਨੂੰ ਹੁਣੇ ?
(ਰੀਨਾ ਉਸਦੀ ਗੱਲ ਅਣਸੁਣੀ ਕਰਕੇ ਇਕ ਹੋਰ ਤੀਲੀ ਬਾਲਣ ਲੱਗਦੀ ਹੈ ਕਿ ਨਾਥੀਆ ਉਸਦੇ ਹੱਥੋਂ ਡਬੀ ਖੋਹ ਲੈਂਦਾ ਹੈ)

ਰੀਨਾ : (ਰੋਣਹਾਕੀ ਹੋ ਕੇ) ਦੇ...ਦੇ...ਨਾ।

ਨਾਥੀਆ : ਨਹੀਂ ਦਿੰਦਾ...ਤੂੰ ਬਹੁਤ ਵਿਗੜ ਗਈ ਏਂ ਰੀਨਾ ? ਵੇਖ, ਮੈਂ ਮਾਂ ਨੂੰ ਕਹਿੰਦਾ ਹਾਂ...

ਰੀਨਾ : ਬੋਲ ਨਾ, ਜਾ, ਮਾਂ ਮੇਰਾ ਕੀ ਕਰ ਲਵੇਗੀ ?

ਨਾਥੀਆ : ਅੱਛਾ ? ਕੀ ਕਰ ਲਵੇਗੀ ? ਠੀਕ ਹੈ, ਠਹਿਰ ਜਾ, ਦੇਖ, ਦੱਸਦਾ ਹਾਂ। ਮਾਰੇਗੀ ਖਿੱਚ ਕੇ...

ਰੀਨਾ : (ਜੀਭ ਕੱਢ ਕੇ ਚਿੜ੍ਹਾਉਂਦੀ ਹੈ) ਊਂਹ, ਮਾਂ ਤਾਂ ਮੈਨੂੰ ਬਹੁਤ ਪਿਆਰ ਕਰਦੀ ਹੈ।

ਨਾਥੀਆ : ਬਿਲਕੁਲ ਨਹੀਂ, ਬਿਲਕੁਲ ਨਹੀਂ, ਮਾਂ ਤੈਨੂੰ ਜ਼ਰਾ ਵੀ ਨਹੀਂ ਚਾਹੁੰਦੀ...ਉਹ ਤਾਂ ਬਬਲੂ ਬਾਬੂ ਨੂੰ ਜ਼ਿਆਦਾ ਪਿਆਰ ਕਰਦੀ ਹੈ !

ਰੀਨਾ : ਅਤੇ ਪਾਪਾ ?

ਨਾਥੀਆ : (ਟੇਬਲ ਨੂੰ ਠੀਕ ਢੰਗ ਨਾਲ ਰਖਦੇ ਹੋਏ) ਊਂ ਹੂੰ, ਪਾਪਾ ਵੀ ਤੈਨੂੰ ਨਹੀਂ ਚਾਹੁੰਦੇ।

ਰੀਨਾ : ਹਤ। ਪਾਪਾ ਤਾਂ ਮੈਨੂੰ ਖ਼ੂਬ ਸੁੰਦਰ ਕਹਿੰਦੇ ਨੇ।

ਨਾਥੀਆ : ਝੂਠੀ ਮੂਠੀ ਹੀ ਕਹਿ ਦਿੰਦੇ ਨੇ ਤੈਨੂੰ ਰੋਂਦੀ ਵੇਖ ਕੇ !

ਰੀਨਾ : ਜਾ ਪਰਾਂ। ਪਾਪਾ ਕਹਿੰਦੇ ਨੇ, ਰੋਲਰ ਅੰਕਲ ਵੀ ਕਹਿੰਦੇ ਨੇ...

ਮੈਂ ਮਾਂ ਤੋਂ ਵੀ ਸੁੰਦਰ ਹਾਂ....

ਨਾਥੀਆ : ਝੂਠ ਹੈ ਰੀਨਾ ! ਝੂਠ ! ਕੋਰਾ ਝੂਠ...ਮਾਂ ਤੇਰੇ ਤੋਂ ਕਈ ਗੁਣਾ ਸੁੰਦਰ...

(ਉਦੋਂ ਹੀ ਪਰਦੇ ਦੇ ਕੋਲ ਹੇਮ ਆ ਕੇ ਖੜਾ ਹੁੰਦਾ ਦਿੱਸਦਾ ਹੈ । ਨਾਥੀਆ ਦੀ ਅਖੀਰਲੀ ਗੱਲ ਸੁਣ ਕੇ ਗੰਭੀਰ ਹੋ ਜਾਂਦਾ ਹੈ)

ਰੀਨਾ : (ਅੱਖਾਂ ਵਿਚ ਅੱਥਰੂ ਭਰ ਕੇ) ਚੁਪ ਰਹਿ...ਮੈਂ ਪਾਪਾ ਨੂੰ ਕਹਿਨੀ ਆਂ...

ਨਾਥੀਆ : ਕਹਿ ਦੇ ਨਾ !

ਰੀਨਾ : ਪਾਪਾ ਤੈਨੂੰ ਮਾਰ ਮਾਰ ਕੇ ਠੀਕ ਕਰ ਦੇਣਗੇ ਵੇਖੀਂ !

ਨਾਥੀਆ : ਮੈਨੂੰ ਕੀ ਮਾਰ ਸਕਣਗੇ ਪਾਪਾ ?

ਰੀਨਾ : ਕਿਉਂ ਨਹੀਂ ?

ਨਾਥੀਆ : ਤੇਰੇ ਪਾਪਾ ਤਾਂ ਬਿਲਕੁਲ ਪਤਲੇ ਪਤੰਗ ਹਨ...ਮੈਨੂੰ ਮਾਰ ਸਕਣਗੇ !

ਹੇਮ : (ਚੀਕਦੇ ਹੋਏ) ਨਾਥੀਆ...ਚੱਲ ਉਧਰ, ਕੰਮ ਨਹੀਂ ਨਜ਼ਰ ਆਉਂਦਾ ? ਇਥੇ ਆ ਕੇ ਰੀਨਾ ਨਾਲ ਬਕ ਬਕ ਕਰ ਰਿਹਾ ਹੈਂ । ਚਲੋ...ਸਭ ਖਾ ਪੀ ਬੈਠੇ ਨੇ (ਨਾਥੀਆ ਚੁਪ ਚਾਪ ਚਲਾ ਜਾਂਦਾ ਹੈ)

ਰੀਨਾ : ਪਾਪਾ...ਪਾ....ਜੀ ਨਾਥੀਆ ਆਖਦਾ ਏ ਕਿ ਮਾਂ ਬਹੁਤ ਸੋਹਣੀ ਏ, ਮੇਰੇ ਤੋਂ ਵੀ...

ਹੇਮ : (ਡਰਾਉਂਦਿਆਂ) ਜਾ ਤੂੰ ਸੌਂ ਜਾ ਕੇ, ਹਰ ਵੇਲੇ ਸਿਰਫ਼ ਇਕ ਹੀ ਗੱਲ ਕਿ ਮੈਂ ਜ਼ਿਆਦਾ ਸੋਹਣੀ ਜਾਂ ਮਾਂ...ਚੱਲ (ਰੀਨਾ ਉਦਾਸ ਹੋ ਜਾਂਦੀ ਹੈ ਥੱਲੇ ਵੇਖਦੀ ਹੋਈ ਚਲੀ ਜਾਂਦੀ ਹੈ । ਹੇਮ ਇਕ ਕੁਰਸੀ ਤੇ ਬੈਠਾ ਟਿਕਵੀਂ ਨਜ਼ਰ ਨਾਲ ਇਕ ਪਾਸੇ ਵੇਖਦਾ ਰਹਿੰਦਾ ਹੈ) ਹੂੰ...ਹਰ ਵੇਲੇ ਇਸ ਘਰ ਵਿਚ ਚਲ ਰਹੀ ਹੈ ਬਸ ਰੂਪ ਦੀ ਚਰਚਾ, ਸਿਹਤ ਦੀ ਚਰਚਾ ਜਿਵੇਂ ਹੋਰ ਕੋਈ ਕੰਮ ਹੀ ਨਹੀਂ...ਸਵੇਤਾ ਦੇ ਰੂਪ ਦੀ ਚਰਚਾ ਸਭ ਦੀ ਜ਼ਬਾਨ ਤੇ... ਜਦੋਂ ਵੇਖੋ...(ਸੁਮੰਤ, ਉਸਦੇ ਪਿਛੇ ਵਿਨੋਦ, ਮਿਤ੍ਰਾ ਅਤੇ ਸਭ ਤੋਂ ਮਗਰੋਂ ਸ਼ਵੇਤਾ ਦਾ ਪ੍ਰਵੇਸ਼)

ਸੁਮੰਤ : (ਢਿੱਡ ਤੇ ਹੱਥ ਫੇਰਦਿਆਂ) ਓਹ ! ਬਹੁਤ ਖਾ ਲਿਆ...ਪੇਟ ਵਿਚ ਜ਼ਰਾ ਵੀ ਥਾਂ ਨਹੀਂ ਰਹੀ...

ਵਿਨੋਦ : ਮੇਰੇ ਮੁਕਾਬਲੇ ਤੇ ਤਾਂ ਤੁਸੀਂ ਕੁਝ ਵੀ ਨਹੀਂ ਖਾਧਾ ਮਿਸਟਰ ਰੋਲਰ ! ਨਾਂ ਨੂੰ ਤਾਂ ਵੱਟਾ ਨਾ ਲਾਇਆ ਕਰੋ ।

ਸੁਮੰਤ : ਓ ਭਈ ! ਸਮਝਦੇ ਨਹੀਂ ? ਅੱਠ ਅੱਠ ਪ੍ਰਾਣੀਆਂ ਦੇ ਮੂੰਹ ਵਿਚ ਭੋਜਨ ਦਿੰਦੇ ਦਿੰਦੇ ਜਿਤਨਾ ਬਚਿਆ, ਉਸੇ ਨੂੰ ਅਸਾਂ ਦੂਹਾਂ ਨੇ ਵੰਡ ਲਿਆ । ਉਸ ਨਾਲ ਫਿਰ ਪੇਟ ਸੁੱਕੇ ਬਿਨਾਂ ਰਹੇਗਾ ? (ਵਿਨੋਦ, ਮਿਤ੍ਰਾ ਅਤੇ ਸਵੇਤਾ ਹੱਸ ਪੈਂਦੇ ਹਨ)

ਮਿਤ੍ਰਾ : ਇਹ ਸਭ ਤੁਹਾਡੀਆਂ ਫਾਲਤੂ ਗੱਲਾਂ ਹਨ...
ਕਟਕ ਵਿਚ ਭਾਵੇਂ ਮਕਾਨ ਖੜਾ ਕਰ ਲਿਆ ਹੋਵੇ...ਅਸਲ ਵਿਚ ਤਾਂ ਤੁਹਾਡੇ ਪੇਟ ਵਿਚ ਕੁਝ ਚਰਬੀ ਵਧ ਗਈ ਹੈ ।

ਸੁਮੰਤ : ਚਰਬੀ ? (ਥੋੜ੍ਹਾ ਸੋਚ ਕੇ) ਹੈਂ ! ਹੋਂ ਹੋਂ ਹੋ ਸਕਦਾ ਹੈ !

ਵਿਨੋਦ : ਮਿਸਟਰ ਰੋਲਰ, ਮੇਰੇ ਪੇਟ ਵਿਚ ਵੀ ਕੁਝ ਚਰਬੀ ਕਿਵੇਂ ਵਧੇਗੀ ਦੱਸੋ ਨਾ ?

ਸਵੇਤਾ : ਇਹ ਖ਼ਾਹਿਸ਼ ਕਿਸ ਲਈ ?

ਵਿਨੋਦ : (ਹੱਸ ਕੇ ਮਿਤ੍ਰਾ ਵਲ ਵੇਖ ਕੇ) ਤੁਹਾਡੀ ਸਹੇਲੀ ਖੂਬ ਖੁਸ਼ ਹੁੰਦੀ—ਮੈਨੂੰ ਇਤਨਾ ਵਧੇਰੇ ਖਾਣਾ ਨਹੀਂ ਦੇ ਸਕਦੀ ।

ਮਿਤ੍ਰਾ : ਤੁਸੀਂ ਤਾਂ ਦੈਂਤ ਵਾਂਗ ਖਾਓਗੇ, ਕੌਣ ਦੇਵੇਗਾ ਇਤਨਾ ? ਅੱਜ ਤੁਸੀਂ ਜਿਤਨਾ ਖਾਧਾ ਏ ਨਾ...

ਸੁਮੰਤ : ਸਵੇਤਾ ਨੇ ਪਕਾਇਆ ਸੀ ਨਾ, ਮੈਂ ਹੁੰਦਾ ਤਾਂ ਮੈਂ ਵੀ ਉਤਨਾ ਹੀ ਖਾ ਜਾਂਦਾ ।

ਮਿਤ੍ਰਾ : ਚੁ ਚੁ...ਤੁਸੀਂ ਉਦੋਂ ਨਹੀਂ ਖਾਧਾ ?

ਸੁਮੰਤ : (ਮੂੰਹ ਲਟਕਾ ਕੇ) ਮੈਂ ਕਿਥੋਂ ਖਾਂਦਾ ? ਸਵੇਤਾ ਦਾ ਤਾਂ ਪੂਰਾ ਧਿਆਨ ਸੀ ਵਿਨੋਦ ਬਾਬੂ ਤੇ...ਇਹ ਖਾਉ, ਉਹ ਖਾਉ, ਖੀਰ ਥੋੜ੍ਹੀ, ਇਕ ਰਸਗੁੱਲਾ ਹੋਰ...

ਸਵੇਤਾ : ਅੱਛਾ, ਇਤਨੇ ਝੂਠੇ ਹੋ ਤੁਸੀਂ ! ਤੁਹਾਨੂੰ ਨਹੀਂ ਕਿਹਾ ?

ਸੁਮੰਤ : ਵਿਨੋਦ ਨੂੰ ਜ਼ਿਆਦਾ...ਤੁਸੀਂ ਵੇਖਿਆ ਨਹੀਂ ਮਿਤ੍ਰਾ ਦੇਵੀ ?

ਮਿਤ੍ਰਾ : (ਹੱਸ ਕੇ) ਹਾਂ ਕੀਤਾ ਸੀ...ਸਵੇਤਾ ਵਿਚ, ਪੱਖਪਾਤ ਦੀ ਭਾਵਨਾ ਸੀ ।

ਸਵੇਤਾ : (ਹੱਸ ਕੇ) ਤੈਨੂੰ ਈਰਖਾ ਹੋ ਰਹੀ ਹੈ ?
(ਹੇਮ ਤ੍ਰਭਕ ਕੇ ਸਵੇਤਾ ਵੱਲ ਵੇਖਦਾ ਹੈ)

ਮਿਤ੍ਰਾ : ਕਿਉਂ ਨਾ ਹੋਵੇਗੀ ? ਪਰ ਜੋ ਵੀ ਕਹਿਣ ਸੁਮੰਤ ਬਾਬੂ, ਸਵੇਤਾ ਮਿਸਟਰ ਮਿਸ਼ਰ ਕੋਲ ਖੜੀ ਫ਼ਬਦੀ ਖੂਬ ਹੈ।

ਸਵੇਤਾ : (ਸ਼ਰਮਾ ਕੇ) ਚੁਪ ਕਰ, ਬਕਵਾਸ...ਮੂੰਹ ਵਿਚ ਜੋ ਆਉਂਦਾ ਏ, ਬਕ ਦਿੰਦੀ ਏਂ...(ਹੇਮ ਦੇ ਚਿਹਰੇ ਤੇ ਸ਼ੱਕ ਦਾ ਪਰਛਾਵਾਂ ਘਿਰ ਆਉਂਦਾ ਹੈ)

ਸੁਮੰਤ : ਅੱਛਾ ਹੇਮ, ਤੂੰ ਇਤਨਾ ਗੰਭੀਰ ਕਿਵੇਂ ਹੋ ਗਿਆ ਏਂ ?

ਮਿਤ੍ਰਾ : ਸੱਚ ਹੀ ?....ਕੀ ਗੱਲ ਹੈ ਹੇਮੰਤ ਬਾਬੂ ?

ਹੇਮ : ਕੀ ? ਕੁਝ ਵੀ ਨਹੀਂ ? (ਰੁੱਖਾ ਹਾਸਾ) ਤੁਹਾਡੇ ਲੋਕਾਂ ਦੀਆਂ ਗੱਲਾਂ ਦਾ ਲੁਤਫ਼ ਲੈ ਰਿਹਾ ਸੀ।

ਵਿਨੋਦ : ਹੁਣ ਸਮਝੇ, ਸਾਈਕਾਲੋਜਿਸਟ ਹੈ ਨਾ ! ਸਾਡੀਆਂ ਗੱਲਾਂ ਤੋਂ ਸਾਡੇ ਮਨ ਜਾਣਨ ਦੀ ਕੋਸ਼ਿਸ਼ ਕਰ ਰਹੇ ਹੋਣਗੇ।

ਸੁਮੰਤ : ਕੀ ਬਰਖੁਰਦਾਰ, ਕੁਝ ਤਾਂ ਪਤਾ ਲੱਗਾ ?

ਹੇਮ : ਊਂ ਹੂੰ...ਆਦਮੀ ਦਾ ਮਨ ਜਾਣਨਾ, ਇਤਨਾ ਸੌਖੀ ਗੱਲ ਨਹੀਂ...

ਸੁਮੰਤ : ਸਾਈਕਾਲੋਜਿਸਟ ਤਾਂ ਆਖਦੇ ਨੇ, ਲੋਕਾਂ ਦੇ ਚਾਲ-ਚਲਨ ਤੋਂ ਤੇ ਗੱਲਬਾਤ ਤੋਂ ਜਾਣ ਲੈਂਦੇ ਨੇ...

ਹੇਮ : ਬਿਲਕੁਲ ਮਾਮੂਲੀ ਗੱਲ ਏ।

ਵਿਨੋਦ : ਤੂੰ ਅੱਜ ਚੰਗੇ ਮੂਡ ਵਿਚ ਨਹੀਂ ਲੱਗਦਾ ! ਨਾ ਕੁਝ ਖਾਧਾ... ਵਿਚੋਂ ਹੀ ਉੱਠ ਆਇਆ।

ਸਵੇਤਾ : ਘਰ ਦਾ ਖਾਣਾ ਇਨ੍ਹਾਂ ਨੂੰ ਮਾਫ਼ਕ ਨਹੀਂ...

ਸੁਮੰਤ : ਘਰ ਦਾ ਖਾਣਾ ਮਾਫ਼ਕ ਨਹੀਂ ? ਫਿਰ ਸਵੇਤਾ ਦੇ ਹੱਥਾਂ ਦੀ ਚਾਪ, ਕਟਲੇਟ, ਪੁਡਿੰਗ। ਹੋਰ ਕੀ ਵੜੀ, ਪਕੌੜੀ, ਰੈਤਾ। ਉਹ ਲੱਜ਼ਤਦਾਰ ਸਾਗ ਤਰਕਾਰੀ, ਹੈ ? ਇਸ...ਬਿਲਕੁਲ ਦਕੀਆਨੂਸ ਹੋ ਯਾਰ !

ਸਵੇਤਾ : (ਕਟਾਖ ਕਰਦੀ ਹੋਈ) ਮੇਰਾ ਪਕਾਇਆ ਖਾਂਦੇ ਖਾਂਦੇ ਇਨ੍ਹਾਂ ਦਾ ਜੀ ਅੱਕ ਗਿਆ ਏ (ਹੇਮ ਪ੍ਰਸ਼ਨਵਾਚਕ ਨਜ਼ਰਾਂ ਨਾਲ ਸਵੇਤਾ ਵੱਲ ਵੇਖਦਾ ਹੈ।) (ਹੱਸ ਕੇ) ਵੇਖਦੇ ਕੀ ਹੋ ? ਸੱਚੀ ਗੱਲ

ਤਾਂ...

ਹੇਮ : ਹੋਵੇਗੀ !

ਸੁਮੰਤ : ਹੋਵੇਗੀ, ਤੇਰੇ ਭੈੜੇ ਦਿਨ ਆ ਗਏ ਹਨ, ਹੇਮ !

ਵਿਨੋਦ : ਨਾ-ਨਾ, ਸਵੇਤਾ ਜਿਹੀ ਧਰਮ ਪਤਨੀ ਪਾ ਕੇ ਹੇਮ ਦੇ ਭੈੜੇ ਦਿਨਾਂ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ...ਸਗੋਂ...
(ਮਿਤ੍ਰਾ ਵਲ ਭੈੜੀ ਨਿਗਾਹ ਨਾਲ)

ਮਿਤ੍ਰਾ : (ਦੁੱਖ ਨਾਲ ਭਰੇ ਗਲੇ ਨਾਲ) ਰੁਕ ਕਿਉਂ ਗਏ ? ਕਹਿ ਦਿਓ, ਕਹਿ ਦਿਓ ਨਾ...ਕਿ ਸਗੋਂ ਮੇਰੇ ਜਿਹੀ ਇਸਤ੍ਰੀ ਪਾ ਕੇ ਭੈੜੇ ਦਿਨ ਆਉਂਦੇ ਹਨ ।

ਵਿਨੋਦ : ਓਹੋ, ਗੁੱਸੇ ਕਿਉਂ ਹੋਈ ਜਾ ਰਹੀ ਏਂ ? ਮੇਰੇ ਤਾਂ ਭੈੜੇ ਦਿਨ ਨਹੀਂ ਆਏ ।

ਮਿਤ੍ਰਾ : (ਗੁੱਸੇ ਵਿਚ ਖੜੀ ਹੋ ਕੇ) ਆਉਣ ਤੇ ਵੀ ਮੈਨੂੰ ਕੋਈ ਅਫ਼ਸੋਸ ਨਹੀਂ—ਤੁਸੀਂ ਚਲੋਗੇ ਜਾਂ ਨਹੀਂ ਪਹਿਲਾਂ ਇਹ ਦੱਸੋ ?

ਸਵੇਤਾ : (ਮਿਤ੍ਰਾ ਦਾ ਹੱਥ ਫੜ ਕੇ) ਓਹ ਮਿਸਟਰ ਮਿਸ਼ਰ, ਉਕਸਾਉਣ ਵਿਚ ਜਿੰਨੇ ਮਾਹਿਰ ਨੇ, ਗੁੱਸੇ ਹੋਣ ਵਿਚ ਤੂੰ ਉਤਨੀ ਹੀ ਤੇਜ਼ ਹੈਂ । (ਮਿਸਟਰ ਮਿਸ਼ਰ ਵਲ ਵੇਖ ਕੇ) ਤੁਸੀਂ ਵੀ ਕਿਸ ਗੱਲ ਨੂੰ ਕਿੱਧਰ ਖਿੱਚ ਰਹੇ ਹੋ...

ਵਿਨੋਦ : ਅੱਛਾ ਮੈਂ ਹੋਰ ਕੁਝ ਨਹੀਂ ਬੋਲਦਾ ।

ਸਵੇਤਾ : ਨਾ—ਕੁਝ ਨਹੀਂ ਕਹਿਣਾ—ਜੇ ਬੋਲੇ ਤਾਂ ਫਿਰ....

ਵਿਨੋਦ : ਤੁਹਾਡਾ ਹੁਕਮ ਸਿਰ ਮੱਥੇ ।
(ਸਵੇਤਾ ਵਿਨੋਦ ਨੂੰ ਵੇਖ ਕੇ ਹੱਸ ਪੈਂਦੀ ਹੈ—ਹੇਮ ਦੂਜੇ ਪਾਸੇ ਮੂੰਹ ਮੋੜ ਲੈਂਦਾ ਹੈ । ਫਿਰ ਉਠ ਕੇ ਅੰਦਰ ਜਾਂਦੇ-ਜਾਂਦੇ)

ਸੁਮੰਤ : ਉਠ ਕਿੱਥੇ ਰਿਹਾ ਹੈਂ ?

ਹੇਮ : ਕਲ੍ਹ ਦੋ ਦੋ ਕਲਾਸਾਂ ਨੇ, ਤਿਆਰੀ ਕਰਨੀ ਪਵੇਗੀ ।

ਵਿਨੋਦ : ਚਲ ਹਟ, ਤੈਨੂੰ ਫ਼ਿਰ ਤਿਆਰੀ ਕਰਨੀ ਪਵੇਗੀ !

ਹੇਮ : ਜ਼ਰਾ ਵੇਖੇ ਬਿਨਾ ਕਿਵੇਂ ਚਲੇਗਾ ?

ਸਵੇਤਾ : ਖਾ ਪੀ ਲੈਣ ਪਿਛੋਂ ਪੜ੍ਹਾਈ ਨਹੀਂ ਹੋ ਸਕਦੀ ।

ਹੇਮ : (ਰੁੱਖਾ ਹਾਸਾ) ਖਾ ਲੈਣ ਪਿਛੋਂ ਪੜ੍ਹਣ ਦੀ ਆਦਤ ਤਾਂ ਤੇਰੀ ਮਿਹਰਬਾਨੀ ਨਾਲ ਕਦੋਂ ਦੀ ਬੰਦ ਹੋ ਚੁੱਕੀ ਹੈ ।

ਸਵੇਤਾ : ਤੁਹਾਡੇ ਹੀ ਭਲੇ ਲਈ ।

ਹੇਮ : ਉਹ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ।

ਸਵੇਤਾ : ਤਾਂ ਫ਼ਿਰ ਅੱਜ ਕਿਸ ਲਈ ?

ਹੇਮ : ਕਦੇ ਕਦੇ ਤਾਂ ਇਹ ਨਿਯਮ ਤੋੜਨਾ ਹੀ ਚਾਹੀਦਾ ਹੈ ।

ਸਵੇਤਾ : ਨਾ !

ਹੇਮ : ਤੇਰੀ ਗੱਲ ਨਹੀਂ ਮੰਨ ਸਕਾਂਗਾ ।
(ਤੇਜ਼ੀ ਨਾਲ ਚਲਾ ਜਾਂਦਾ ਹੈ । ਕੁਝ ਪਲ ਸਭ ਚੁੱਪ ਰਹਿੰਦੇ ਹਨ ।)

ਸੁਮੰਤ : ਹੇਮ ਦਾ ਸਭ ਕੁਝ ਅੱਜ ਢਿੱਲਾ ਲੱਗ ਰਿਹਾ ਹੈ...

ਮਿਤ੍ਰਾ : (ਕੁਝ ਫਿਕਰਮੰਦ ਹੋ ਕੇ) ਸ਼ਾਇਦ...

ਸੁਮੰਤ : (ਉੱਠ ਕੇ) ਅੱਛਾ ਮੈਂ ਚਲਦਾ ਹਾਂ...ਬੱਚੇ ਕਦੋਂ ਦੇ ਖਾ ਪੀ ਕੇ ਜਾ ਚੁਕੇ ਨੇ ।
(ਨਮਸਕਾਰ ਕਰਕੇ ਸੁਮੰਤ ਜਾਂਦਾ ਹੈ)

ਵਿਨੋਦ : ਜ਼ਰਾ ਜਾ ਕੇ ਪਤਾ ਲਗਾਓ ਸਵੇਤਾ ਦੇਵੀ ਜੀ, ਕੀ ਹੋਇਆ ?

ਸਵੇਤਾ : (ਕੁਰਸੀ ਤੇ ਬੈਠ ਕੇ) ਨਾ, ਮੈਂ ਨਹੀਂ ਜਾਂਦੀ...ਕਰਨਾ ਆਪਣਾ, ਵਿਗਾੜਨੀ ਸਿਹਤ...ਮੈਂ ਹੋਰ ਨਹੀਂ ਸੰਭਾਲ ਸਕਦੀ ।

ਵਿਨੋਦ : ਸਵੇਤਾ ਦੇਵੀ ਜੀ, ਤੁਸੀਂ ਹੇਮ ਦੀ ਸਿਹਤ ਪ੍ਰਤੀ ਇਤਨੇ ਵਿਆਕੁਲ ਨਾ ਹੋਵੋ ।

ਸਵੇਤਾ : ਕੋਸ਼ਿਸ਼ ਕੀਤੀ ਹੈ—ਸ਼ੱਕ ਨਹੀਂ ਰਿਹਾ ।

ਵਿਨੋਦ : (ਉਠ ਕੇ ਮਿਤ੍ਰਾ ਨੂੰ ਵੇਖਦਾ ਹੈ) ਹੋਰ ਇਕ ਵਾਰੀ ਕੋਸ਼ਿਸ਼ ਕਰੋ... ਚਲੋ ਚਲੀਏ, ਮਿਤ੍ਰਾ ।

ਮਿਤ੍ਰਾ : (ਉਠ ਕੇ) ਸਵੇਤਾ ਕਿਉਂ ਫਿਕਰ ਨਾ ਕਰੇਗੀ, ਦੱਸੋ ਜ਼ਰਾ ? ਹੇਮ ਬਾਬੂ ਆਪਣੀ ਸਿਹਤ ਦਾ ਧਿਆਨ ਰਖਦੇ ਨਹੀਂ—ਪਤਨੀ ਹੋ ਕੇ ਸਵੇਤਾ ਧਿਆਨ ਨਾ ਦਏਗੀ ?

ਵਿਨੋਦ : ਸਮਝਾਓ—ਪਰ ਉਸਦੀ ਸਿਹਤ ਵਿਚ ਮੈਨੂੰ ਤਾਂ ਕੋਈ ਕਮੀਂ ਨਜ਼ਰ ਨਹੀਂ ਆਉਂਦੀ—ਸਵੇਤਾ ਦੇਵੀ ਦੇ ਕਹਿਣ ਤੇ ਹਜ਼ਾਰ ਵਾਰੀ ਜਾਂਚ ਕੀਤੀ ਹੈ ।

ਸਵੇਤਾ : ਫਿਰ ਕਿਉਂ ਨਹੀਂ ਕੋਈ ਫ਼ਰਕ ਪੈਂਦਾ, ਤੁਸੀਂ ਹੀ ਦੱਸੋ

ਭਲਾ ?

ਵਿਨੋਦ : ਤੁਸੀਂ ਤਾਂ ਬਹੁਤ ਨਾਸਮਝ ਹੋ ਸਵੇਤਾ ਦੇਵੀ—ਇਨ੍ਹਾਂ ਦਸ ਸਾਲਾਂ ਵਿਚ ਕਈ ਵਾਰੀ ਤੁਸੀਂ ਮੇਰੇ ਕੋਲੋਂ ਇਕ ਹੀ ਗੱਲ ਸੁਣ ਚੁੱਕੇ ਹੋ ਕਿ ਉਸਦਾ ਕਾਂਸਟੀਟਿਊਸ਼ਨ ਹੀ ਅਜਿਹਾ ਹੈ, ਉਹ ਮੋਟਾ ਨਹੀਂ ਹੋ ਸਕਦਾ...ਫਿਰ, ਉਹੀ ਸਵਾਲ, ਕਿਉਂ ?

ਸਵੇਤਾ : (ਦੁੱਖੀ ਹੋ ਕੇ) ਮੈਂ ਆਪਣੇ ਆਪ ਨੂੰ ਸਮਝਾ ਨਹੀਂ ਸਕਦੀ ਡਾਕਟਰ ਬਾਬੂ !

ਵਿਨੋਦ : (ਜਾਣ ਨੂੰ ਤਿਆਰ ਹੁੰਦਾ ਹੈ) ਸਗੋਂ ਤੁਹਾਡੇ ਇਤਨਾ ਧਿਆਨ ਦੇਣ ਕਾਰਨ। ਵਿਨੋਦ ਅਟਕ ਜਾਂਦਾ ਹੈ—ਸਵੇਤਾ, ਚਿੰਤਾ ਨਾਲ ਵਿਨੋਦ ਨੂੰ ਵੇਖਦੀ ਹੈ) ਓਏ ! ਇਸ ਵਿਚ ਚਿੰਤਾ ਦੀ ਕੀ ਗੱਲ ਹੈ ? ਇਤਨਾ ਜ਼ਿਆਦਾ ਧਿਆਨ ਰੱਖਣ ਨਾਲ ਹੇਮ ਵਧੇਰੇ ਸਿਹਤ ਪ੍ਰਤੀ ਚਿੰਤਤ ਹੋ ਜਾਂਦਾ ਹੈ...ਉਹ ਠੀਕ ਨਹੀਂ....ਉਸ ਵਿਚ ਇਕ ਤਰ੍ਹਾਂ ਦਾ ਹੀਣਤਾ ਭਾਵ ਆਉਣ ਲੱਗ ਗਿਆ ਹੈ...

ਸਵੇਤਾ : ਹੈਂ ਕੀ ਕਿਹਾ ? ਉਨ੍ਹਾਂ ਵਿਚ ਹੀਣਤਾ ਭਾਵ...

ਵਿਨੋਦ : (ਜ਼ਰਾ ਹੱਸ ਕੇ) ਹਾਂ-ਹਾਂ, ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ? ਉਹ ਸੋਚਦਾ ਹੈ...

ਸਵੇਤਾ : (ਡਰ ਕੇ) ਬੋਲੋ, ਹਾਂ ਉਹ ਕੀ ਸੋਚਦੇ ਨੇ ?

ਵਿਨੋਦ : (ਗੱਲ ਨੂੰ ਉਡਾਂਦੇ ਹੋਏ) ਓਏ ! ਨਾ-ਨਾ ਇਸ ਵਿਚ ਏਨਾ ਘਬਰਾਉਣ ਦੀ ਕੋਈ ਗੱਲ ਨਹੀਂ। ਇਹੋ ਇਕ ਮਤਲਬ...ਚਲੋ ਮਿਤ੍ਰਾ—ਚਲੀਏ, ਅੱਛਾ ਫ਼ਿਰ ਗੱਲ ਕਰਾਂਗੇ।

ਸਵੇਤਾ : (ਦ੍ਰਿੜ ਆਵਾਜ਼ ਵਿਚ) ਨਾ, ਗੱਲ ਦਸ ਜਾਉ।

ਵਿਨੋਦ : ਭਈ ਬੜੀ ਮੁਸ਼ਕਲ ਹੈ, ਕੋਈ ਖ਼ਾਸ ਗੱਲ ਨਹੀਂ....ਕਿਉਂ ਖ਼ਾਹਮਖ਼ਾਹ ਵਿਚ...

ਮਿਤ੍ਰਾ : ਤੁਹਾਨੂੰ ਜੋ ਆਦਤ ਹੈ ਨਾ—ਗੱਲ ਇਸ ਤਰ੍ਹਾਂ ਕਹਿਣਗੇ ਕਿ ਕੋਈ ਭਲਾ ਆਦਮੀ ਵੀ ਹੋਵੇਗਾ ਤਾਂ ਭੜਕ ਉਠੇਗਾ।

ਵਿਨੋਦ : ਅੱਛਾ ਤਾਂ ਲਉ ਸਾਫ਼ ਸਾਫ਼ ਕਹਿ ਦਿੰਦਾ ਹਾਂ...ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਤੁਸੀਂ ਬਹੁਤ ਸੁੰਦਰ ਹੋ....ਇਸ ਲਈ... (ਸਵੇਤਾ ਖਿੱਝ ਪ੍ਰਗਟ ਕਰਦੀ ਹੈ)

ਮਿਤ੍ਰਾ : ਚਲਣਾ ਹੈ ਤਾਂ ਚਲੋ—ਦੇਖ ਸਵੇਤਾ, ਤੂੰ ਇਨ੍ਹਾਂ ਸਭ ਫ਼ਾਲਤੂ

ਗੱਲਾਂ ਵੱਲ ਧਿਆਨ ਨਾ ਦੇਵੀਂ...ਅੱਛਾ ਮੈਂ ਚਲਦੀ ਹਾਂ, ਕੱਲ ਆਵਾਂਗੀ, ਉਫ਼ ਹੋ....ਕਿਹੋ ਜਿਹੇ ਆਦਮੀ ਹੋ, ਚਲੋ ਨਾ।

(ਮਿਤ੍ਰਾ ਅੱਗੇ ਅਤੇ ਪਿਛੇ ਪਿਛੇ ਵਿਨੋਦ ਚਲੇ ਜਾਂਦੇ ਹਨ)

ਵਿਨੋਦ : ਅੱਛਾ ਸਵੇਤਾ ਦੇਵੀ। ਨਮਸਤੇ।

(ਠੀਕ ਉਦੋਂ ਹੀ ਹੇਮ ਦਰਵਾਜ਼ੇ, ਕੋਲ ਦਿਸਦਾ ਹੈ। ਸਵੇਤਾ ਬਿਨਾਂ ਕੁਝ ਆਖੇ ਸਿਰਫ਼ ਹੱਥ ਉਤੇ ਕਰਕੇ ਨਮਸਤੇ ਕਰਦੀ ਹੈ। ਚਿਹਰੇ ਤੇ ਡੂੰਘੀ ਦੁਚਿਤੀ ਅਤੇ ਦੁੱਖ ਦਾ ਭਾਵ—ਹੇਮ ਡ੍ਰਾਇੰਗ ਰੂਮ ਵਿਚ ਨਾ ਆ ਕੇ ਫਿਰ ਅੰਦਰ ਚਲਾ ਜਾਂਦਾ ਹੈ)

ਸਵੇਤਾ : ਹੇ ਭਗਵਾਨ! ਇਹ ਸਭ ਕੀ ਹੋ ਰਿਹਾ ਹੈ? ਮੈਂ ਸੁੰਦਰ ਹਾਂ ਇਸ ਲਈ? ਹੋਰ...ਇਹ ਧਾਰਨਾ ਤਾਂ ਮੈਂ ਕਦੇ ਉਨ੍ਹਾਂ ਦੇ ਮਨ ਵਿਚ ਨਹੀਂ ਦਿਤੀ...? ਸਭ ਕੁਝ ਤਾਂ ਅੱਜ ਤਕ ਠੀਕ ਸੀ। ਅੱਜ ਇਹ ਸਭ ਕੀ ਹੋ ਰਿਹਾ ਹੈ?...ਹੁਣ ਮੈਂ ਕਿਵੇਂ ਆਖਾਂ...ਕਿਉਂ ਉਨ੍ਹਾਂ ਦੀ ਸਿਹਤ ਬਾਰੇ...ਨਾ, ਨਾ...ਮੈਂ ਨਾ ਆਖ ਸਕਾਂਗੀ, ਨਹੀਂ ਕਹਿ ਸਕਾਂਗੀ (ਅਸਪੱਸ਼ਟ ਜਿਹੀ ਚੀਕ ਨਿਕਲਦੀ ਹੈ! ਮੂੰਹ ਢੱਕ ਕੇ ਕੁਰਸੀ ਤੇ ਬੈਠ ਜਾਂਦੀ ਹੈ)

(ਹੇਮਕਾਂਤ ਦਾ ਪ੍ਰਵੇਸ਼। ਦੋਵੇਂ ਹੱਥ ਪਿੱਛੇ...ਖੱਬੇ ਹੱਥ ਵਿਚ ਕਿਤਾਬ ਹੈ ਕੋਈ। ਚਿਹਰਾ ਗੰਭੀਰ—ਸਵੇਤਾ ਨੂੰ ਵੇਖਦਾ ਹੈ—ਟੇਬਲ ਤੇ ਕਿਤਾਬ ਰੱਖ ਤਿਪਾਈ ਤੇ ਰਖਿਆ ਸਿਗਰਟ-ਪੈਕਿਟ ਚੁੱਕ ਕੇ ਇਕ ਸਿਗਰਟ ਬਾਹਰ ਕੱਢਦਾ ਹੈ ਅਤੇ ਹੋਠਾਂ ਵਿਚ ਦਬਾਉਂਦਾ ਹੈ। ਤੀਲੀ ਬਾਲਦੇ ਸਮੇਂ ਸਵੇਤਾ ਤ੍ਰਭਕ ਕੇ ਵੇਖਦੀ ਹੈ ਅਤੇ ਹੇਮ ਨੂੰ ਸਿਗਰਟ ਪੀਂਦੇ ਵੇਖ ਕੇ ਉਸ ਦੇ ਚਿਹਰੇ ਤੇ ਪ੍ਰਸ਼ਨ ਅਤੇ ਵਿਆਕੁਲਤਾ ਦੋਵੇਂ ਉਭਰ ਆਉਂਦੇ ਹਨ—ਤੇਜ਼ੀ ਨਾਲ ਉਠ ਕੇ ਹੇਮ ਦੇ ਹੋਠਾਂ ਵਿਚੋਂ ਦਬੀ ਸਿਗਰਟ ਖਿੱਚ ਕੇ ਸੁੱਟ ਦਿੰਦੀ ਹੈ ਅਤੇ ਕੁਝ ਦੇਰ ਬਿਨਾਂ ਪਲਕਾਂ ਝਪਕਿਆਂ ਹੇਮ ਨੂੰ ਵੇਖਦੀ ਰਹਿੰਦੀ ਹੈ! ਹੇਮ ਕੁਝ ਬੋਲੇ ਬਿਨਾ ਉਦਾਸੀਨ ਭਾਵ ਨਾਲ ਸਵੇਤਾ ਵਲ ਵੇਖਦਾ ਰਹਿੰਦਾ ਹੈ ਅਤੇ ਉਠ ਕੇ ਦੂਜੀ ਸਿਗਰਟ ਲੈਣ ਲਈ ਹੱਥ ਵਧਾਉਂਦਾ ਹੈ, ਉਸ ਸਮੇਂ ਸਵੇਤਾ ਪੈਕਿਟ ਝਪਟ ਲੈਂਦੀ ਹੈ ਅਤੇ ਉਸ ਨੂੰ ਮਸਲ ਕੇ ਸੁੱਟ ਦਿੰਦੀ ਹੈ।)

ਸਵੇਤਾ : (ਰੁੱਖੀ ਆਵਾਜ਼ ਵਿਚ) ਇਹ ਸਭ ਕੀ ਹੋ ਰਿਹਾ ਹੈ ?

ਹੇਮ : ਕੀ ਹੋਇਆ ? ਕੁਝ ਵੀ ਨਹੀਂ....

ਸਵੇਤਾ : ਇਹ ਗੰਦੀ ਆਦਤ ਕਿੰਨੀ ਮੁਸ਼ਕਲ ਨਾਲ ਛੁੱਟੀ ਸੀ। ਫਿਰ ਅੱਜ ਕਿਉਂ ?

ਹੇਮ : ਅੱਛਾ ਹੋ ਗਈ ਇਕ...ਪੁਰਾਣੀ ਆਦਤ ਹੋਈ, ਯਾਦ ਸ਼ਕਤੀ ਤੋਂ ਮਿਟਦੀ ਜਾ ਰਹੀ ਸੀ...ਸੋਚਿਆ....

ਸਵੇਤਾ : (ਚੀਕਦੀ ਹੋਈ) ਸੋਚਿਆ ਕੀ ਖਾਕ...। ਮੈਨੂੰ ਸਾੜਨ ਲਈ ਤੁਸੀਂ ਇਹ ਸਭ ਕਰ ਰਹੇ ਹੋ (ਦੌੜ ਕੇ ਹੇਮ ਦਾ ਹੱਥ ਫੜ ਕੇ ਭਰੇ ਹੋਏ ਗਲੇ ਨਾਲ) ਤੁਹਾਨੂੰ ਹੋ ਕੀ ਗਿਆ ਹੈ ? ਬੋਲੋ ਤਾਂ ਤਿੰਨ ਦਿਨ ਹੋ ਗਏ ਤੁਸੀਂ ਠੀਕ ਤਰ੍ਹਾਂ ਗੱਲ ਵੀ ਨਹੀਂ ਕਰਦੇ...ਕਿਉਂ...? ਉਸ ਦਿਨ ਕਾਲਜ ਤੋਂ ਮੁੜੇ ਤਾਂ ਖੂਬ ਮਜ਼ੇ ਵਿਚ ਸੀ...ਅਚਾਨਕ ਇਹ ਕੀ ਹੋ ਗਿਆ ?

ਹੇਮ : (ਕੁਰਸੀ ਤੇ ਬੈਠੇ ਨਿਸਚਿਤ ਆਵਾਜ਼ ਵਿਚ) ਮੈਨੂੰ ਕੁਝ ਵੀ ਤਾਂ ਨਹੀਂ ਹੋਇਆ !

ਸਵੇਤਾ : ਲੁਕਾਣ ਦੀ ਕੋਸ਼ਿਸ਼ ਨਾ ਕਰੋ ਮੇਰੇ ਕੋਲੋਂ, ਸਾਫ਼ ਸਾਫ਼ ਦੱਸੋ ਕੀ ਗੱਲ ਹੈ ?

ਹੇਮ : ਵੇਖੋ ਸਵੇਤਾ, ਮੈਨੂੰ ਕੁਝ ਨਹੀਂ ਹੋਇਆ...ਝੂਠੇ ਹੀ ਮੈਨੂੰ ਕਿਉਂ ਛੇੜ ਰਹੀ ਹੈਂ।...ਜਾ ਸੌਂ ਜਾ...

ਸਵੇਤਾ : ਤੁਸੀਂ ਲੁਕਾਓ ਨਾ...

ਹੇਮ : ਮੇਰੀ ਪੜ੍ਹਾਈ ਖਤਮ ਨਹੀਂ ਹੋਈ ?

ਸਵੇਤਾ : ਓਹ ! ਕਿੰਨੇ ਜ਼ਿੱਦੀ ਹੋ ਤੁਸੀਂ (ਦੰਦ ਦਬੀ ਦ੍ਰਿੜ ਆਵਾਜ਼ ਵਿਚ) ਤੁਹਾਨੂੰ ਹੋਰ ਪੜ੍ਹਨ ਨਹੀਂ ਦਿਆਂਗੀ...ਰਾਤ ਬਹੁਤ ਹੋ ਗਈ ਹੈ, ਚਲੋ...(ਹੱਥ ਫੜ ਕੇ ਖਿੱਚਦੀ ਹੈ)

ਹੇਮ : ਓਹ...ਸਵੇਤਾ ! ਕਿਰਪਾ ਕਰਕੇ ਮੈਨੂੰ ਇਕਾਂਤ ਵਿਚ ਬੈਠ ਕੇ ਪੜ੍ਹਨ ਦੇ।

ਸਵੇਤਾ : ਨਾ-ਨਾ-ਨਾ !

ਹੇਮ : (ਆਪਣਾ ਹੱਥ ਛੁਡਾ ਕੇ ਮੇਜ਼ ਤੋਂ ਕਿਤਾਬ ਚੁੱਕ ਕੇ ਮੂੰਹ ਅੱਗੇ ਕਰ ਲੈਂਦਾ ਹੈ) ਦੇਖੋ ਬਈ ! ਇਤਨੀ ਵਧੇਰੇ ਹਿਤੈਸ਼ੀ ਨਾ ਬਣ।

ਸਵੇਤਾ : (ਦੁੱਖ ਭਰੀ) ਹੈਂ ਕੀ ਕਿਹਾ ?

ਹੇਮ : ਸੁਣ ਤਾਂ ਲਿਆ, ਮੈਂ ਕੀ ਕਿਹਾ ਹੈ (ਕਿਤਾਬ ਜ਼ੋਰ ਨਾਲ ਬੰਦ ਕਰਕੇ) ਜਿਸਦੇ ਮਨ ਵਿਚ ਪਿਆਰ ਨਹੀਂ ਹੁੰਦਾ, ਉਹ ਬਾਹਰੋਂ ਅਧਿਕ ਪਿਆਰ ਵਿਖਾਉਂਦਾ ਹੈ ।

ਸਵੇਤਾ : ਚੁਪ ਰਹੋ ।

ਹੇਮ : (ਵਿਅੰਗ ਵਿਚ ਹੱਸ ਕੇ) ਸੱਚੀਆਂ ਗੱਲਾਂ ਸੁਣਨ ਵਿਚ ਕਿਸਨੂੰ ਚੰਗੀਆਂ ਲੱਗਦੀਆਂ ਨੇ ? (ਕਿਤਾਬ ਵਿਚ ਮੂੰਹ ਗੱਡ ਲੈਂਦਾ ਹੈ, ਸਵੇਤਾ ਦੇ ਚਿਹਰੇ ਤੇ ਦੁੱਖ ਉਭਰਦਾ ਹੈ—ਅੱਖਾਂ ਵਿਚੋਂ ਅੱਥਰੂ ਛਲਕਦੇ ਹਨ, ਦੂਜੇ ਪਾਸੇ ਮੂੰਹ ਫ਼ੇਰ ਲੈਂਦੀ ਹੈ—ਹੇਮ ਸਿਰ ਚੁੱਕ ਕੇ ਵੇਖਦਾ ਹੈ । ਪਲ ਭਰ ਲਈ ਹੈਰਾਨ ਹੁੰਦਾ ਹੈ । ਇਸ ਪਿਛੋਂ ਫ਼ਿਰ ਉਹੀ ਭਾਵ ਮੁੜ ਆਉਂਦਾ ਹੈ । ਹੌਲੀ ਹੌਲੀ ਸਵੇਤਾ ਕਮਰੇ ਵਿਚੋਂ ਨਿਕਲ ਜਾਂਦੀ ਹੈ । ਹੇਮ ਹੱਥ ਵਿਚ ਕਿਤਾਬ ਫੜੀ ਟਹਿਲਣ ਲੱਗ ਪੈਂਦਾ ਹੈ ।) ਭੁੱਲ ! ਤਾਂ ਕੀ ਮੇਰਾ ਸ਼ੱਕ ਗਲਤ ਹੈ ? ਨਾ-ਨਾ-ਸਵੇਤਾ ਸੁੰਦਰ ਹੈ—ਇਸ ਲਈ ਉਸਦੇ ਮਨ ਵਿਚ, ਓਹ, ਜਿਸ ਗੱਲ ਤੇ ਮੈਨੂੰ ਯਕੀਨ ਨਹੀਂ ਆ ਰਹਾ ਉਹੀ, ਕਿਉਂ ਬਾਰ-ਬਾਰ ਉਹੀ ਗੱਲ...?

(ਕੁਰਸੀ ਤੇ ਬੈਠ ਜਾਂਦਾ ਹੈ । ਨਾਥੀਆ ਦਾ ਪ੍ਰਵੇਸ਼ । ਹੇਮ ਨੂੰ ਇਸ ਤਰ੍ਹਾਂ ਬੈਠਿਆਂ ਵੇਖ ਕੁਝ ਹੈਰਾਨ ਹੁੰਦਾ ਹੈ—ਥੋੜ੍ਹਾ ਹੋਰ ਨੇੜੇ ਜਾ ਕੇ)

ਨਾਥੀਆ : ਬਾਬੂ...ਸੌਣਾ ਨਹੀਂ ਕੀ...ਚੱਲੋ...ਗਿਆਰਾਂ ਵੱਜ ਗਏ ।

ਹੇਮ : ਵੱਜਣ ਦੇ ।

ਨਾਥੀਆ : ਰੀਨਾ ਨਹੀਂ ਸੌਂ ਰਹੀ...

ਹੇਮ : ਨਾ ਸੌਂਵੇ, ਮੈਂ ਕੀ ਕਰਾਂ ?

ਨਾਥੀਆ : ਕਹਿੰਦੀ ਏ ਪਾਪਾ ਦੇ ਆਉਣ ਤੇ ਸੌਂਵਾਂਗੀ...।

ਹੇਮ : ਜਾ ਕਹਿ ਦੇ ਜਾ ਕੇ, ਉਹ ਸੌਂ ਜਾਏ ।

ਨਾਥੀਆ : ਤੁਸੀਂ ਚਲੋ ਨਾ ਜ਼ਰਾ ।

ਹੇਮ : ਜਾ ਤੂੰ...ਪਰੇਸ਼ਾਨ ਨਾ ਕਰ...(ਨਾਥੀਆ ਚਲਾ ਜਾਂਦਾ ਹੈ । ਇਕ ਕੱਚ ਦੇ ਗਿਲਾਸ ਵਿਚ ਓਵਲਟੀਨ ਲੈ ਕੇ ਸਵੇਤਾ ਦਾ ਪਰਵੇਸ਼... ਹੇਮ ਦੇ ਕੋਲ ਆ ਕੇ)

ਸਵੇਤਾ : ਓਵਲਟੀਨ ।

(ਹੇਮ ਅਨਸੁਣੀ ਕਰਕੇ ਉਸੇ ਤਰ੍ਹਾਂ ਬੈਠਾ ਰਹਿੰਦਾ ਹੈ)

ਸਵੇਤਾ : ਲਉ, ਪੀ ਲਉ !

ਹੇਮ : ਨਹੀਂ ।

ਸਵੇਤਾ : ਓ...ਲੈ ਲਉ ਨਾ, ਕਿੰਨੇ ਨਖ਼ਰੇ...ਲੈ ਲਉ ।

ਹੇਮ : (ਕੁਝ ਪਲ ਬਾਅਦ) ਦੇਖ ਸਵੇਤਾ, ਮੇਰੀ ਜ਼ਿੰਦਗੀ ਨੂੰ ਇੰਜ ਰੁਟੀਨ ਵਿਚ ਬੰਨ੍ਹਣ ਦੀ ਹੋਰ ਕੋਸ਼ਿਸ਼ ਨਾ ਕਰ...

ਸਵੇਤਾ : ਅੱਛਾ-ਅੱਛਾ ਹੁਣ ਨਹੀਂ ਕਰਾਂਗੀ...ਬਸ ਅੱਜ ਹੀ ਪੀ ਲਉ ।

ਹੇਮ : ਨਾ ! ਜ਼ੁਲਮ ਦੀ ਵੀ ਇਕ ਹੱਦ ਹੁੰਦੀ ਹੈ ।

ਸਵੇਤਾ : ਜ਼ੁਲਮ ?

ਹੇਮ : ਹਾਂ, ਹਾਂ, ਜ਼ੁਲਮ ਨਹੀਂ ਤਾਂ ਕੀ ?

ਸਵੇਤਾ : (ਹੱਸ ਕੇ) ਤੁਹਾਡਾ ਦਿਮਾਗ ਅੱਜ ਠੀਕ ਨਹੀਂ—ਲਉ...ਇਸ ਨੂੰ ਪੀ ਲਉ ।

(ਹੇਮੰਤ ਦੇ ਹੋਠਾਂ ਤਕ ਗਿਲਾਸ ਲੈ ਜਾਂਦੀ ਹੈ, ਉਹ ਮੂੰਹ ਫ਼ੇਰ ਲੈਂਦਾ ਹੈ, ਖੱਬੇ ਹੱਥ ਨਾਲ ਗਿਲਾਸ ਨੂੰ ਧੱਕ ਦਿੰਦਾ ਹੈ। ਓਵਲਟੀਨ ਡੁਲ੍ਹ ਜਾਂਦੀ ਹੈ...ਸਵੇਤਾ ਹੋਠਾਂ ਵੇਖਣ ਲਗਦੀ ਹੈ...ਹੌਲੀ ਹੌਲੀ ਗਿਲਾਸ ਲੈ ਕੇ ਚਲੀ ਜਾਂਦੀ ਹੈ ।)

ਹੇਮ : (ਚਿਹਰੇ ਤੇ ਕਠੋਰਤਾ, ਸਵੇਤਾ ਵੱਲ ਵੇਖਦਾ ਹੈ...ਫ਼ਿਰ ਕਿਤਾਬ ਵਿਚ ਮੂੰਹ ਗੱਡ ਲੈਂਦਾ ਹੈ) ਟੂ ਫ਼ਸੀ !

ਸਵੇਤਾ : (ਤ੍ਰਭਕ ਕੇ ਮੁੜ ਕੇ ਵੇਖਦੀ ਹੈ, ਚਿਹਰੇ ਤੇ ਪੀੜਾ ਦੇ ਚਿੰਨ੍ਹ... ਫ਼ਿਰ ਵੀ ਮੁਸਕਰਾਉਂਦੀ ਹੈ ਅਤੇ ਚਲ ਪੈਂਦੀ ਹੈ। ਹੇਮ ਉਠ ਕੇ ਖੜਾ ਹੁੰਦਾ ਹੈ, ਸਵਿਚ ਦਬਾ ਕੇ ਕਮਰੇ ਵਿਚ ਹਨੇਰਾ ਕਰ ਦਿੰਦਾ ਹੈ...ਫਿਰ ਕੁਝ ਸਮੇਂ ਪਿਛੋਂ ਸਵਿਚ ਆਨ ਕਰ ਬੈਠਦਾ ਹੈ...ਰੀਨਾ ਦਾ ਪ੍ਰਵੇਸ਼)

ਰੀਨਾ : (ਹੇਮ ਦੇ ਪਾਸੇ ਨਾਲ ਲੱਗ ਕੇ) ਪਾਪਾ—ਚਲੋ ਨਾ ਸੌਂ ਜਾਈਏ ।

ਹੇਮ : ਤੂੰ ਜਾ ਸੌਂ ਜਾ !

ਰੀਨਾ : ਤੇ ਤੁਸੀਂ ?

ਹੇਮ : ਮੈਨੂੰ ਕੰਮ ਹੈ ।

ਰੀਨਾ : ਤੁਸੀਂ ਨਹੀਂ ਜਾਂਦੇ ਤਾਂ ਮੈਂ ਵੀ ਨਹੀਂ ਜਾਵਾਂਗੀ ।

ਹੇਮ : (ਕੜਕ ਕੇ) ਤੂੰ ਹਾਲੇ ਤਕ ਸੁੱਤੀ ਕਿਉਂ ਨਹੀਂ ?

ਰੀਨਾ : ਮੈਂ ਕਿਵੇਂ ਸੌਂਦੀ ? ਤੁਹਾਡੇ ਤੋਂ ਕਹਾਣੀ ਸੁਣੇ ਬਿਨਾ, ਮੈਨੂੰ ਨੀਂਦ ਨਹੀਂ ਆਉਂਦੀ ।

ਹੇਮ : ਮੈਂ ਕਹਾਣੀ ਨਹੀਂ ਸੁਣਾ ਸਕਾਂਗਾ ।

ਰੀਨਾ : ਤਾਂ ਮੈਂ ਵੀ ਨਹੀਂ ਸੌਂਦੀ ।

ਹੇਮ : (ਦੇਖ ਕੇ) ਨਹੀਂ ਸੌਵੇਂਗੀ ? ਅਗੋਂ ਬੋਲੇਂਗੀ ?

ਰੀਨਾ : ਹਾਂ...ਹਾਂ...ਹਾਂ...ਤਾਂ...।

ਹੇਮ : ਚੁਪ ਰਹਿ...ਸ਼ੈਤਾਨ ਲੜਕੀ ।

ਰੀਨਾ : (ਗੁੱਸੇ ਵਿਚ) ਮੈਂ ਚੁਪ ਨਹੀਂ ਰਹਾਂਗੀ ।

ਹੇਮ : (ਖਿੱਚ ਕੇ ਥੱਪੜ ਮਾਰਦਾ ਹੈ, ਉਦੋਂ ਹੀ ਓਵਲਟੀਨ ਦਾ ਇਕ ਗਿਲਾਸ ਹੋਰ ਲੈ ਕੇ ਸਵੇਤਾ ਆਉਂਦੀ ਆਉਂਦੀ ਠਿਠਕ ਜਾਂਦੀ ਹੈ ਅਤੇ ਮੱਧਮ ਜਿਹੀ ਚੀਕ...ਰੀਨਾ ਜ਼ੋਰ ਦੀ ਰੋ ਪੈਂਦੀ ਹੈ... ਸਵੇਤਾ ਵੱਧ ਕੇ ਗੋਦ ਵਿਚ ਚੁੱਕ ਲੈਂਦੀ ਹੈ । ਸਵੇਤਾ ਦੇ ਹੱਥ ਵਿਚ ਓਵਲਟੀਨ ਵੇਖ ਕੇ...)

ਓਫ਼ ! ਇਹ ਸਭ ਮਿਲ ਕੇ ਮੈਨੂੰ ਪਾਗਲ ਕਰ ਦੇਣਗੇ...ਇਕ ਮਿੰਟ ਵੀ ਸ਼ਾਂਤੀ ਨਾਲ ਨਹੀਂ ਬੈਠਣ ਦੇਣਗੇ...

(ਨਾਥੀਆ ਦਾ ਪ੍ਰਵੇਸ਼)

ਨਾਥੀਆ : ਚੱਲ ਬੇਟੀ, ਆ ! (ਰੀਨਾ ਨੂੰ ਗੋਦ ਵਿਚ ਚੁੱਕ ਕੇ ਚਲਾ ਜਾਂਦਾ ਹੈ ।)

ਸਵੇਤਾ : (ਓਵਲਟੀਨ ਟੇਬਲ ਤੇ ਰੱਖ ਕੇ) ਬੱਚੇ ਦਾ ਕੀ ਕਸੂਰ ਹੈ ? ਮੇਰਾ ਗੁੱਸਾ, ਉਸ ਤੇ ਉਤਾਰਿਆ ।

ਹੇਮ : ਫ਼ਿਰ ਤੂੰ ਮੈਨੂੰ ਸਾੜਨ ਆ ਗਈ ਹੈਂ ?

ਸਵੇਤਾ : (ਬੈਠ ਕੇ) ਤੁਸੀਂ ਜੋ ਵੀ ਸੋਚ ਸਕਦੇ ਹੋ...।

(ਦੂਜੇ ਪਾਸੇ ਅੱਖ ਫੇਰ ਕੇ ਵੇਖਦੀ ਰਹਿੰਦੀ ਹੈ)

ਹੇਮ : (ਉਠ ਕੇ ਟਹਿਲਦਾ ਹੈ, ਕਦੇ-ਕਦੇ ਸਵੇਤਾ ਦੇ ਚਿਹਰੇ ਵਲ ਵੇਖ ਕੇ ਕੁਝ ਸੋਚਦਾ ਹੈ...ਸਵੇਤਾ ਦੇ ਕੋਲ ਆ ਕੇ ਗੰਭੀਰ ਆਵਾਜ਼ ਵਿਚ) ਸਵੇਤਾ....।

(ਸਵੇਤਾ ਸਿਰ ਚੁੱਕ ਕੇ ਵੇਖਦੀ ਹੈ)

ਹੇਮ : ਮੇਰੀ ਇਕ ਗੱਲ ਦਾ ਜੁਆਬ ਦੇ...

ਸਵੇਤਾ : (ਸੁਭਾਵਿਕ ਹੀ) ਪੁੱਛੋ...

ਹੇਮ : ਮੇਰੇ ਕਮਜ਼ੋਰ ਸਰੀਰ ਕਰਕੇ ਤੈਨੂੰ ਦੂਸਰਿਆਂ ਦੇ ਸਾਹਮਣੇ ਸ਼ਰਮ ਆਉਂਦੀ ਹੈ ?

ਸਵੇਤਾ : ਨਹੀਂ...

ਹੇਮ : ਨਹੀਂ...? (ਠਹਾਕੇ ਨਾਲ ਹੱਸ ਪੈਂਦਾ ਹੈ)...ਸਵੇਤਾ, ਭਾਵੇਂ ਜਿੰਨੀ ਜ਼ੋਰ ਨਾਲ ਤੂੰ ਬੇਸ਼ਕ ਇਨਕਾਰ ਕਰ, ਪਰ ਮੈਨੂੰ ਯਕੀਨ ਨਹੀਂ ਆਉਂਦਾ...

ਸਵੇਤਾ : ਨਹੀਂ ਆਉਂਦਾ ?...ਅੱਛਾ, ਤਾਂ ਫਿਰ ਸੁਆਲ ਪੁੱਛਣ ਦਾ ਫ਼ਾਇਦਾ ? ਮੇਰੀ ਕਿਸੇ ਗੱਲ ਤੇ ਤੁਹਾਨੂੰ ਯਕੀਨ ਨਹੀਂ ਆਵੇਗਾ...

ਹੇਮ : ਯਕੀਨ ਕਰਨ ਲਾਇਕ ਹੋਵੇਗੀ ਤਾਂ ਕਿਉਂ ਨਹੀਂ ਆਵੇਗਾ ?... ਅੱਛਾ ਸੁਣੋ ਤਾਂ, ਤੇਰੇ ਮਨ ਵਿਚ ਦੁੱਖ ਹੈ ਕਿ ਮੈਂ ਤੇਰੇ ਲਾਇਕ ਪਤੀ ਨਹੀਂ ਬਣ ਸਕਿਆ...(ਕੁਝ ਪਲ ਚੁੱਪ ਰਹਿ ਕੇ) ਕਿਉਂ ਗ਼ਲਤ ਹੈ ?

ਸਵੇਤਾ : ਗ਼ਲਤ...

ਹੇਮਾ : ਤਾਂ ਫਿਰ ਤੈਨੂੰ ਪੁੱਛਣਾ ਫ਼ਜ਼ੂਲ ਹੈ । ਜਾਣ-ਬੁੱਝ ਕੇ ਸਚਾਈ ਨੂੰ ਲੁਕਾਣਾ ਚਾਹੁੰਦੀ ਹੈਂ...

ਸਵੇਤਾ : (ਅਚਾਨਕ ਉਠ ਕੇ ਦ੍ਰਿੜ੍ਹ ਆਵਾਜ਼ ਵਿਚ) ਬੋਲੋ, ਤੁਸੀਂ ਕੀ ਜਾਨਣਾ ਚਾਹੁੰਦੇ ਹੋ ?

ਹੇਮ : ਮੈਂ ਜਾਣਨਾ ਚਾਹੁੰਦਾ ਹਾਂ ਕਿ ਤੂੰ ਮੈਨੂੰ ਪਿਆਰ ਕਰਦੀ ਹੈਂ ਜਾਂ ਨਹੀਂ ?

ਸਵੇਤਾ : ਇਨ੍ਹਾਂ ਦਸ ਸਾਲਾਂ ਵਿਚ ਤੁਸੀਂ ਇਹ ਵੀ ਨਹੀਂ ਜਾਣ ਸਕੇ ?

ਹੇਮ : ਮੈਨੂੰ ਤੇਰੇ ਤੇ ਵਿਸ਼ਵਾਸ ਸੀ...ਪਰ...ਹੁਣ ਤੂੰ ਕਿਉਂ ਮੇਰੀ ਸਿਹਤ ਸੁਧਾਰਣ ਲਈ ਪਾਗਲਾਂ ਦੀ ਤਰ੍ਹਾਂ ਪਿੱਛੇ ਪੈ ਗਈ ਹੈਂ...ਇਸ ਦਾ ਕੀ ਰਾਜ ਏ ?

ਸਵੇਤਾ : (ਮੁਸਕਰਾ ਕੇ) ਇਤਨਾ ਦੂਰ ਨਾ ਜਾ ਕੇ, ਸਾਧਾਰਣ ਵਿਚ ਹੀ ਲੈਂਦੇ ਇਸ ਗੱਲ ਨੂੰ ਤਾਂ ਠੀਕ ਸੀ...

ਹੇਮ : ਸਾਧਾਰਣ ਰੂਪ ਵਿਚ ਹੀ ਲਈ ਸੀ ਇਹ ਗੱਲ ਅੱਜ ਤੱਕ...ਪਰ ਤੇਰੀ...ਤੇਰੇ ਮਨ ਦੇ ਅੰਦਰ ਦੀ ਗੱਲ ਅੱਜ ਠੀਕ ਤਰ੍ਹਾਂ ਸਮਝ ਆ ਗਈ ਹੈ...ਸਵੇਤਾ, ਇਤਨੇ ਦਿਨ ਹੋ ਗਏ ਤੂੰ ਮੇਰੇ ਸਾਹਮਣੇ

ਸਿਰਫ਼ ਨਾਟਕ ਕਰਦੀ ਰਹੀ ਹੈਂ।

ਸਵੇਤਾ : (ਰੋਣੀ ਆਵਾਜ਼ ਵਿਚ) ਨਾਟਕ ਕਰਦੀ ਆਈ ਹਾਂ ? ਤੁਸੀਂ ਇਹ ਗੱਲ ਕਹਿ ਸਕੇ ? ਓਫ਼ ! ਕਿੰਨੇ ਨਿਰਦਈ ਹੋ ਤੁਸੀਂ !

ਹੇਮ : ਨਿਰਦਈ ? ਮੈਂ ਜਾਂ ਤੂੰ ? ਤੇਰਾ ਰੂਪ ਅਨੇਕ ਲੋਕਾਂ ਨੂੰ ਤੇਰੇ ਵਲ ਖਿੱਚ ਸਕਿਆ ਹੈ। ਇੱਥੋਂ ਤੁਕ ਕਿ ਘਰ ਦਾ ਬੁੱਢਾ ਨੌਕਰ ਵੀ ਤੇਰੇ ਰੂਪ ਦੇ ਗੀਤ ਗਾਉਂਦਾ ਨਹੀਂ ਥੱਕਦਾ...ਇਹ ਸਭ ਜਾਣ ਕੇ ਤੈਨੂੰ ਖ਼ੁਸ਼ੀ ਹੁੰਦੀ ਹੈ।

ਸਵੇਤਾ : ਤੁਹਾਡੇ ਪੈਰੀਂ ਪੈਂਦੀ ਹਾਂ...ਅਜਿਹੀਆਂ ਗੱਲਾਂ ਮੂੰਹੋਂ ਨਾ ਕਢੋ...ਓਫ਼...ਹੇ ਭਗਵਾਨ !
(ਛਲਕਦੀਆਂ ਅੱਖਾਂ ਨਾਲ ਵੇਖਦੀ ਹੈ)

ਹੇਮ : ਹੋਰ...ਮੈਂ ਵੇਖਿਆ ਹੈ, ਵਿਨੋਦ ਤੇਰੀਆਂ ਸਿਫ਼ਤਾਂ ਦੇ ਪੁਲ ਬੰਨ੍ਹਦਾ ਹੈ ਤੇ ਤੂੰ ਵੀ ਉਸਦੀ ਸਿਹਤ ਅਤੇ ਰੂਪ ਨੂੰ ਬਹੁਤ ਪਸੰਦ ਕਰਦੀ ਹੈਂ, ਉਸਦੀ ਤਾਰੀਫ਼ ਵਿਚ ਮਜ਼ਾ ਆਉਂਦਾ ਹੈ...ਅੱਜ ਜਿਸ ਤਰ੍ਹਾਂ ਦੀਆਂ ਤੂੰ ਗੱਲਾਂ ਕੀਤੀਆਂ, ਉਸਦੀ ਵਹੁਟੀ ਨੂੰ ਵੀ ਈਰਖਾ ਹੋਈ ਹੋਵੇਗੀ....

ਸਵੇਤਾ : ਆਪਣੀ ਸਹੇਲੀ ਨੂੰ ਮੈਂ ਚੰਗੀ ਤਰ੍ਹਾਂ ਜਾਣਦੀ ਹਾਂ...।

ਹੇਮ : ਤਾਂ ਕੀ ਉਸੇ ਗੱਲ ਦਾ ਫ਼ਾਇਦਾ ਲੈ ਰਹੀ ਹੈਂ ?

ਸਵੇਤਾ : (ਗੁੱਸੇ ਵਿਚ ਭਰ ਕੇ) ਹੁਣ ਬਸ ਵੀ ਕਰੋ, ਜੋ ਮਨ ਵਿਚ ਆਉਂਦਾ ਹੈ, ਬੋਲੀ ਜਾਂਦੇ ਹੋ—ਮੇਰੇ ਬਾਰੇ ਤੁਹਾਡੇ ਮਨ ਵਿਚ ਏਡੇ ਹੋਛੇ ਵਿਚਾਰ ਹਨ, ਕਦੇ ਸੋਚਿਆ ਵੀ ਨਹੀਂ ਸੀ...

ਹੇਮ : ਉਸਦੀ ਜ਼ਿੰਮੇਵਾਰੀ ਤੇਰੇ ਤੇ...

ਸਵੇਤਾ : (ਹੈਰਾਨੀ ਨਾਲ ਵੇਖ ਕੇ) ਮੇਰੇ ਤੇ ?

ਹੇਮ : ਹਾਂ, ਜੇ ਹੌਂਸਲਾ ਹੈ ਤਾਂ ਜੋ ਕੁਝ ਸੱਚ ਹੈ, ਸਭ ਖੋਲ੍ਹ ਕੇ ਕਿਉਂ ਨਹੀਂ ਕਹਿ ਦਿੰਦੀ ?

ਸਵੇਤਾ : ਮੈਂ ਤੇ ਆਖਦੀ ਹਾਂ...ਪਰ ਤੁਹਾਨੂੰ ਯਕੀਨ ਹੀ ਨਹੀਂ ਆਉਂਦਾ...ਤੁਹਾਡੇ ਦਿਲ ਵਿਚ ਮੇਰੇ ਬਾਰੇ ਕਿੰਨੀ ਗਲਤ ਫ਼ਹਿਮੀ ਹੈ...ਸਭ ਗ਼ਲਤ ਹੈ....ਝੂਠ...

ਹੇਮ : ਹੱਛਾ ਸੁਣ...ਮੰਨ ਲਓ ਕਿ ਜੋ ਕੁਝ ਤੂੰ ਆਖ ਰਹੀ ਏਂ, ਸਭ ਸੱਚ ਹੈ...ਤੇਰੇ ਮਨ ਵਿਚ ਕੋਈ ਅਫ਼ਸੋਸ ਨਹੀਂ ਮੇਰੀ ਕਮਜ਼ੋਰੀ

ਨੂੰ ਲੈ ਕੇ....ਅਤੇ ਵਿਨੋਦ ਦੀ ਪ੍ਰਸੰਸਾ ਨੂੰ ਵੀ ਇਕ ਮਿੱਤਰ ਨਾਲ ਮਮੂਲੀ ਹਾਸਾ-ਮਖੌਲ ਮੰਨ ਲੈਂਦਾ ਹਾਂ...ਫਿਰ ਪਿਛਲੇ ਦਸ ਸਾਲਾਂ ਤੋਂ ਤੂੰ ਮੇਰੀ ਸਿਹਤ ਬਾਰੇ ਇਤਨੀ ਪਰੇਸ਼ਾਨ ਕਿਉਂ ਹੈਂ ? ਇਹ ਸਭ ਅੱਗੇ ਤੋਂ ਬੰਦ ਕਰ ਦੇ ।

ਸਵੇਤਾ : (ਹੇਮ ਵਲ ਤਿਰਛੀ ਨਜ਼ਰ ਨਾਲ ਵੇਖ ਕੇ) ਮੈਂ ਨਹੀਂ ਕਰ ਸਕਾਂਗੀ ।

ਹੇਮ : ਨਹੀਂ ਕਰ ਸਕੇਂਗੀ ?

ਸਵੇਤਾ : ਨਹੀਂ !

ਹੇਮ : (ਮਖੌਲ ਉਡਾਉਣ ਵਾਲਾ ਹਾਸਾ ਹੱਸ ਕੇ) ਹੂੰ, ਤਾਂ ਤੇਰਾ ਮਨੋਭਾਵ ਬਿਲਕੁਲ ਸਪੱਸ਼ਟ ਹੈ...

ਸਵੇਤਾ : ਹੋਵੇਗਾ...ਸਾਈਕਾਲੋਜੀ ਦੇ ਪ੍ਰੋਫੈਸਰ...ਆਦਮੀ ਦੇ ਮਨ ਦਾ ਨੰਗਾ ਚਿੱਤਰ ਤੁਹਾਡੀਆਂ ਅੱਖਾਂ ਦੀ ਪਕੜ ਵਿਚ ਝੱਟਪਟ ਆ ਜਾਂਦਾ ਹੋਵੇਗਾ ।

ਹੇਮ : ਤੇਰਾ ਆਖਿਆ ਗ਼ਲਤ ਨਹੀਂ...ਸਵੇਤਾ...ਪਰ ਸਭ ਉਤੇ ਇਹ ਗੱਲ ਲਾਗੂ ਨਹੀਂ ਹੁੰਦੀ...ਜਿਸ ਆਦਮੀ ਦਾ ਉਸ ਨੂੰ ਦਸੇ ਬਿਨਾਂ ਵਿਸ਼ਲੇਸ਼ਣ ਕੀਤਾ ਜਾਂਦਾ ਹੈ, ਉਸਦੇ ਮਨ ਦਾ ਨੰਗਾ ਚਿੱਤਰ ਪਕੜ ਵਿਚ ਆ ਜਾਂਦਾ ਹੈ...

ਸਵੇਤਾ : ਮੈਨੂੰ ਬਿਨ ਦਸਿਆਂ ਮੇਰਾ ਵਿਸ਼ਲੇਸ਼ਣ ਕੀਤਾ ਹੋਵੇਗਾ ।

ਹੇਮ : ਅੱਜ ਤੱਕ ਤਾਂ ਨਹੀਂ ਸੀ ਕੀਤਾ...।

ਸਵੇਤਾ : (ਮਖੌਲ ਉਡਾਉਣ ਦੇ ਲਹਿਜੇ ਵਿਚ) ਤਾਂ ਫਿਰ ਇਕ ਸੁਨਹਿਰੀ ਮੌਕਾ ਹਥੋਂ ਨਿਕਲ ਗਿਆ...ਅਤੇ ਹੁਣ ਨਹੀਂ ਕਰ ਸਕੋਗੇ... ਕਿਉਂਕਿ ਹੁਣ ਮੈਂ ਸਾਵਧਾਨ ਹੋ ਜਾਵਾਂਗੀ...

ਹੇਮ : (ਤਿੱਖੀ ਆਵਾਜ਼ ਵਿਚ) ਤਾਂ ਕੀ ਜ਼ਖਮਾਂ ਤੇ ਲੂਣ ਛਿੜਕਦੀ ਹੈਂ ।

ਸਵੇਤਾ : (ਦੁੱਖ ਭਰੀ ਮੁਸਕਰਾਹਟ ਨਾਲ) ਇਹੋ ਸੋਚਦੇ ਹੋ ?

ਹੇਮ : (ਮੂੰਹ ਫੇਰ ਕੇ) ਦੇਖ ਸਵੇਤਾ ! ਸਾਫ਼ ਆਖ ਦਿੰਦਾ ਹਾਂ, ਹੁਣ ਮੇਰੀ ਸਿਹਤ ਬਾਰੇ ਚਿੰਤਾ ਨਹੀਂ ਕਰੇਂਗੀ ।

ਸਵੇਤਾ : ਕਿਉਂ ?

ਹੇਮ : ਉਹ ਅਧਿਕਾਰ ਅੱਜ ਤੋਂ ਤੂੰ ਗੁਆ ਬੈਠੀ ਏਂ ।...

ਸਵੇਤਾ : (ਤ੍ਰਭਕ ਕੇ) ਹੈਂ ?

ਹੇਮ : (ਖੜਾ ਹੋ ਕੇ ਘੁੰਮਦਾ ਹੈ) ਤ੍ਰਭਕ ਨਹੀਂ...ਤ੍ਰਭਕ ਨਾ ਸਵੇਤਾ ।

ਸਵੇਤਾ : ਤਾਂ ਤੁਹਾਡੀ ਦੁਨੀਆਂ ਵਿਚ ਮੇਰੀ ਥਾਂ ਕਿਥੇ ਹੈ ?

ਹੇਮ : ਹੂੰ...ਇਸਦਾ ਜੁਆਬ ਵੀ ਮੈਨੂੰ ਦੇਣਾ ਪਵੇਗਾ ? ਤੂੰ ਪੜ੍ਹੀ-ਲਿਖੀ ਹੈਂ, ਸੁੰਦਰ, ਬੁੱਧੀਮਾਨ ਹੈਂ...ਖ਼ੁਦ ਹੀ ਸੋਚ ਲੈ !

ਸਵੇਤਾ : ਸੋਚ ਸਕਦੀ ਤਾਂ ਤੁਹਾਨੂੰ ਕਿਉਂ ਪੁੱਛਦੀ ?

ਹੇਮ : ਦੋ-ਦੋ ਬੱਚਿਆਂ ਦੀ ਮਾਂ ਦੇ ਰੂਪ ਵਿਚ ਤੇਰਾ ਕੁਝ ਫਰਜ਼ ਹੋ ਸਕਦਾ ਹੈ ।

ਸਵੇਤਾ : (ਖਿੰਨਤਾ ਨਾਲ ਮੂੰਹ ਫੇਰ ਕੇ) ਸਮਝੀ...

ਹੇਮ : ਹੋਰ ਕੁਝ ਪੁੱਛਣਾ ਹੈ ?

ਸਵੇਤਾ : (ਹੇਮ ਤੋਂ ਦੋ ਚਾਰ ਕਦਮ ਦੂਰ ਹਟ ਕੇ) ਨਹੀਂ !
(ਦੋਵੇਂ ਕੁਝ ਪਲ ਜੁੱਪ ਰਹਿੰਦੇ ਹਨ...ਫਿਰ ਸਵੇਤਾ ਹੌਲੀ ਹੌਲੀ ਜਾਣ ਲਗਦੀ ਹੈ)

ਹੇਮ : ਠਹਿਰੋ...!
(ਸਵੇਤਾ ਥੋੜ੍ਹਾ ਮੂੰਹ ਫੇਰ ਕੇ ਖੜੀ ਹੋ ਜਾਂਦੀ ਹੈ...ਚਿਹਰੇ ਤੇ ਬੇਬਸੀ ਅਤੇ ਭਾਵਹੀਨਤਾ...ਅਸਥਿਰ ਹੋ, ਸਵੇਤਾ ਦੇ ਕੋਲ ਜਾ ਕੇ ਹੇਮ ਉਸਦਾ ਹੱਥ ਫੜ ਕੇ ਨਿਸਚਿਤ ਆਵਾਜ਼ ਵਿਚ) ਸਵੇਤਾ ! ਬੋਲ...ਜੋ ਸੱਚ ਹੈ ਖੋਲ੍ਹ ਕੇ ਦੱਸ ਦੇ...ਮੈਨੂੰ ਇਸ ਤਰ੍ਹਾਂ ਸ਼ੱਕ ਵਿਚ ਨਾ ਰੱਖ । (ਸਵੇਤਾ ਮੁੜ ਕੇ ਵੇਖਦੀ ਹੈ) ਤੂੰ ਸਮਝਦੀ ਕਿਉਂ ਨਹੀਂ ਕਿ ਮੇਰੇ ਮਨ ਵਿਚ ਕਿੰਨੇ ਝਖੜ ਝੁਲ ਰਹੇ ਨੇ... ਕਿੰਨੀ ਦੁਚਿਤੀ ਵਿਚ ਫਸ ਗਿਆ ਹਾਂ...।

ਸਵੇਤਾ : ਦੁਚਿਤੀ ?...ਸਾਰੀ ਗੱਲ ਦਾ ਹੱਲ ਤਾਂ ਹੋ ਗਿਆ, ਹੋਰ ਕੀ ?

ਹੇਮ : ਓਹ ਸਵੇਤਾ, ਤੂੰ ਏਨੀ ਕਠੋਰ ਨਾ ਬਣ—ਮੈਂ ਚੰਗੀ ਤਰ੍ਹਾਂ ਜਾਣਦਾ ਹਾਂ...ਕੁਝ ਛੁਪਾਉਣ ਲਈ ਇਤਨੀ ਸੱਟ ਸਹਿ ਰਹੀ ਏਂ, ਪਲੀਜ਼...ਬੋਲ...ਕਹਿ ਦੇ ।

ਸਵੇਤਾ : (ਦ੍ਰਿੜ ਆਵਾਜ਼ ਵਿਚ) ਮੈਂ ਤਾਂ ਹੋਰ ਕੁਝ ਕਹਿਣਾ ਨਹੀਂ...!

ਹੇਮ : (ਸਵੇਤਾ ਵਲ ਵੇਖ ਕੇ ਨਿਰਾਸ਼ਾ ਭਰੀ ਆਵਾਜ਼ ਵਿਚ) ਕੁਝ ਨਹੀਂ ?
(ਸਵੇਤਾ ਦਾ ਹੱਥ ਛੱਡ, ਸੱਜਾ ਹੱਥ ਆਪਣੇ ਵਾਲਾਂ ਵਿਚ ਫੇਰਦਾ ਹੈ ਅਤੇ ਜਾ ਕੇ ਕੁਰਸੀ ਤੇ ਬੈਠ ਜਾਂਦਾ ਹੈ...ਸਵੇਤਾ ਸਭ ਕੁਝ ਧਿਆਨ ਨਾਲ ਵੇਖ ਰਹੀ ਹੈ....ਅੱਖਾਂ ਭਰ ਆਉਂਦੀਆਂ ਹਨ...

ਹੌਲੀ ਹੌਲੀ ਜਾ ਕੇ ਹੇਮਕਾਂਤ ਕੋਲ ਖੜੀ ਹੁੰਦੀ ਹੈ)

ਸਵੇਤਾ : ਸੁਣੋ...ਜ਼ਿੰਦਗੀ ਵਿਚ ਜੋ ਕੁਝ ਤੁਹਾਨੂੰ ਕਦੇ ਨਾ ਦੱਸਣ ਦਾ ਨਿਸ਼ਚਾ ਕੀਤਾ ਸੀ ਅੱਜ ਉਹ ਦੱਸਣ ਲਈ...

ਹੇਮ : (ਸਵੇਤਾ ਦਾ ਹੱਥ ਘੁੱਟ ਕੇ ਫੜਦਾ ਹੈ, ਥਿੜਕਦੀ ਆਵਾਜ਼ ਵਿਚ) ਬੋਲ ਸਵੇਤਾ...ਰੁਕ ਕਿਉਂ ਗਈ ? ਜਿੰਨੀ ਮਰਜ਼ੀ ਭਿਆਨਕ ਗੱਲ ਹੋਵੇ...ਮੈਂ ਸੁਣਨ ਲਈ ਤਿਆਰ ਹਾਂ । ਬੋਲ...ਮੈਨੂੰ ਹੋਰ ਸ਼ੱਕ ਵਿਚ ਨਾ ਰੱਖ...ਇਸਦਾ ਕੁਝ ਫੈਸਲਾ ਤਾਂ ਹੋ ਹੀ ਜਾਣਾ ਚਾਹੀਦਾ ਹੈ...

ਸਵੇਤਾ : ਨ...ਨ...ਨ...ਮੈਂ ਨਹੀਂ ਦੱਸ ਸਕਾਂਗੀ...ਮੈਨੂੰ ਮਾਫ਼ ਕਰਨਾ !

ਹੇਮ : (ਖੜਾ ਹੋ ਕੇ ਦ੍ਰਿੜ ਆਵਾਜ਼ ਵਿਚ) ਤੈਨੂੰ ਬੋਲਣਾ ਪਵੇਗਾ, ਦੱਸਣਾ ਹੀ ਪਵੇਗਾ ।

ਸਵੇਤਾ : (ਇਕ ਟਕ ਕੁਝ ਪਲ ਦੂਜੇ ਪਾਸੇ ਵੇਖ ਕੇ) ਉਸ ਦਿਨ ਦੀ ਗੱਲ ਤੁਹਾਨੂੰ ਯਾਦ ਹੋਵੇਗੀ, ਮਿਤ੍ਰਾ ਨੇ ਮੈਨੂੰ ਨੱਚਣ ਲਈ ਕਿਹਾ ਸੀ...

ਹੇਮ : ਹਾਂ...ਕਿਹਾ ਤਾਂ ਸੀ...ਪਰ ਤੂੰ ਸਾਫ਼ ਸਾਫ਼ ਮਨਾ ਕਰ ਦਿੱਤਾ ਸੀ ।

ਸਵੇਤਾ : ਸਮਝੇ ਕੁਝ, ਮੈਂ ਕਿਉਂ ਮਨਾ ਕੀਤਾ ਸੀ ?

ਹੇਮ : ਸਮਝਿਆ ਨਹੀਂ ਸੀ ਤਾਂ ਹੀ ਤਾਂ ਮੈਂ ਤੈਨੂੰ ਉਸ ਦਿਨ ਪੁੱਛਿਆ...ਪਰ...

ਸਵੇਤਾ : ਟੀ. ਬੀ. ਸੈਨੀਟੋਰੀਅਮ ਫ਼ੰਡ ਲਈ ਮੈਨੂੰ ਨੱਚਣ ਲਈ ਕਿਹਾ ਸੀ ।

ਹੇਮ : ਹਾਂ...ਤੇ ਤੂੰ ਅਚਾਨਕ ਤ੍ਰਭਕ ਪਈ...ਅਤੇ ਝੱਟਪਟ ਨਾਂਹ ਕਰ ਬੈਠੀ । ਮਿਤ੍ਰਾ ਨੂੰ ਉਸ ਦਿਨ ਬਹੁਤ ਦੁੱਖ ਹੋਇਆ...

ਸਵੇਤਾ : ਮੈਂ ਜਾਣਦੀ ਹਾਂ...ਪਰ ਚਾਰਾ ਕੋਈ ਨਹੀਂ ਸੀ (ਅੱਖਾਂ ਮੀਟ ਕੇ ਰੋਣੀ ਆਵਾਜ਼ ਵਿਚ) ਟੀ. ਬੀ. ਦਾ ਨਾਂ ਸੁਣਦੇ ਹੀ ਮੇਰਾ ਕਲੇਜਾ ਕੰਬ ਗਿਆ...ਮੇਰਾ ਦਮ ਘੁਟਣ ਲੱਗ ਪੈਂਦਾ ਹੈ...

ਹੇਮ : (ਸਵੇਤਾ ਦੇ ਕੋਲ ਜਾ ਕੇ ਮੋਢੇ ਤੇ ਹੱਥ ਰਖਦਾ ਹੈ) ਪਰ ਕਿਉਂ ? ਅਜਿਹਾ ਕਿਉਂ ?

ਸਵੇਤਾ : ਆਪਣੇ ਵਿਆਹ ਸਮੇਂ...ਸੁਹਾਗ ਰਾਤ ਦੇ ਦਿਨ...(ਰੁਕ ਜਾਂਦੀ ਹੈ)

ਹੇਮ : ਹਾਂ...ਹਾਂ...ਬੋਲੋ...ਕੀ ਹੋਇਆ ਸੁਹਾਗ ਰਾਤ ਵਾਲੇ ਦਿਨ ?

ਸਵੇਤਾ : ਮੇਰੀਆਂ ਸਹੇਲੀਆਂ ਪ੍ਰਤਿਮਾ, ਸ਼ੋਭਾ ਅਤੇ ਰਤਨਾ ਘੁਸਰ ਮੁਸਰ ਕਰ ਰਹੀਆਂ ਸਨ...

ਹੇਮ : (ਸਵੇਤਾ ਦੇ ਮੱਥੇ ਤੇ ਹੱਥ ਫੇਰਦਿਆਂ) ਹੂੰ...ਹੂੰ...ਬੋਲ...

ਸਵੇਤਾ : (ਅੱਖਾਂ ਬੰਦ ਕਰਕੇ ਦੁੱਖ ਨਾਲ ਗੱਚ ਭਰ ਜਾਂਦਾ ਹੈ) ਅਚਾਨਕ ਮੇਰੇ ਕੰਨਾਂ ਵਿਚ ਆਵਾਜ਼ ਆਈ...ਪ੍ਰਤਿਮਾ ਉਨ੍ਹਾਂ ਨੂੰ ਕਹਿ ਰਹੀ ਸੀ...(ਰੁਕ ਜਾਂਦੀ ਹੈ)

ਹੇਮ : ਕੀ ਕਿਹਾ ਪ੍ਰਤਿਮਾ ਨੇ ?

ਸਵੇਤਾ : ਕਿਹਾ..."ਵੇਖਿਆ ਰਤਨਾ ! ਸਵੇਤਾ ਦਾ ਪਤੀ ਸੁਕਾ-ਸੜਿਆ ਏ...ਫੂਕ ਮਾਰਿਆਂ ਹੀ ਉਡ ਜਾਵੇ...ਸਵੇਤਾ ਜੇਕਰ ਉਸਦੀ ਸਿਹਤ ਦਾ ਧਿਆਨ ਨਾ ਰੱਖੇਂਗੀ...ਤਾਂ..."

(ਸਵੇਤਾ ਤੋਂ ਹੋਰ ਕੁਝ ਨਹੀਂ ਬੋਲ ਹੁੰਦਾ, ਹੇਮ ਦੇ ਮੋਢੇ ਤੇ ਸਿਰ ਟਿਕਾ ਦਿੰਦੀ ਹੈ, ਹੇਮ ਨੂੰ ਘੁੱਟ ਕੇ ਕਲਾਵੇ ਵਿਚ ਲੈ ਲੈਂਦੀ ਹੈ... ਹੇਮ ਆਪਣੀਆਂ ਕੰਬਦੀਆਂ ਉਂਗਲਾਂ ਨਾਲ ਫੜ ਕੇ ਸਵੇਤਾ ਦੇ ਸਿਰ ਤੇ ਹੱਥ ਫੇਰਦਾ ਹੈ । ਬਿਨਾ ਪਲਕਾਂ ਝਪਕਿਆਂ ਸਾਹਮਣੇ ਵੇਖਦਾ ਰਹਿੰਦਾ ਹੈ ।)